# ਮਾਝੀ ਉਪਭਾਸ਼ਾ ਦਾ ਵਿਆਕਰਨਕ ਅਧਿਐਨ

ਪੰਜਾਬੀ ਯੂਨੀਵਰਸਿਟੀ ਦੀ ਭਾਸ਼ਾ ਫ਼ੈਕਲਟੀ ਅਧੀਨ ਪੀਐੱਚ.ਡੀ.

**(ਮਾਨਵ ਭਾਸ਼ਾ ਵਿਗਿਆਨ ਅਤੇ ਪੰਜਾਬੀ ਭਾਸ਼ਾ)**

ਦੀ ਡਿਗਰੀ ਲਈ

**ਕੁਲਦੀਪ ਕੌਰ**

ਦੁਆਰਾ ਪੇਸ਼

ਖੋਜ–ਪ੍ਰਬੰਧ




**(1961 ਦੇ ਪੰਜਾਬ ਐਕਟ ਨੰ. 35 ਤਹਿਤ ਸਥਾਪਿਤ)**

**ਭਾਸ਼ਾ ਵਿਗਿਆਨ ਅਤੇ ਪੰਜਾਬੀ ਕੋਸ਼ਕਾਰੀ ਵਿਭਾਗ**

**ਪੰਜਾਬੀ ਯੂਨੀਵਰਸਿਟੀ, ਪਟਿਆਲਾ।**

ਅਕਤੂਬਰ 2016

# ਪ੍ਰਮਾਣ ਪੱਤਰ

ਤਸਦੀਕ ਕੀਤਾ ਜਾਂਦਾ ਹੈ ਕਿ ਕੁਲਦੀਪ ਕੌਰ ਨੇ **'ਮਾਝੀ ਉਪਭਾਸ਼ਾ ਦਾ ਵਿਆਕਰਨਕ ਅਧਿਐਨ'** ਵਿਸ਼ੇ ਉੱਤੇ ਪੀਐੱਚ. ਡੀ. ਦੀ ਡਿਗਰੀ ਲਈ ਖੋਜ-ਪ੍ਰਬੰਧ ਮੇਰੀ ਨਿਗਰਾਨੀ ਹੇਠ ਤਿਆਰ ਕੀਤਾ ਹੈ। ਇਹ ਖੋਜ-ਪ੍ਰਬੰਧ ਖੋਜਾਰਥੀ ਦੀ ਆਪਣੀ ਮੌਲਿਕ ਖੋਜ ਅਤੇ ਮਿਹਨਤ ਦਾ ਸਿੱਟਾ ਹੈ। ਇਹ ਖੋਜ-ਪ੍ਰਬੰਧ ਪਹਿਲਾਂ ਕਿਸੇ ਯੂਨੀਵਰਸਿਟੀ ਵਿਚ ਕਿਸੇ ਡਿਗਰੀ ਜਾਂ ਡਿਪਲੋਮੇ ਲਈ ਪੇਸ਼ ਨਹੀਂ ਕੀਤਾ ਗਿਆ। ਇਹ ਖੋਜ–ਪ੍ਰਬੰਧ ਪਰੀਖਿਆ ਲਈ ਮੁਲਾਂਕਣ ਯੋਗ ਹੈ। ਮੈਂ ਇਸ ਖੋਜ–ਪ੍ਰਬੰਧ ਦੇ ਮੁਲਾਂਕਣ ਕਰਨ ਦੀ ਸਿਫਾਰਸ਼ ਕਰਦਾ ਹਾਂ।

ਮਿਤੀ : 24/10/2016

**ਨਿਗਰਾਨ**

ਡਾ. ਜੋਗਾ ਸਿੰਘ

ਪ੍ਰੋਫੈਸਰ

ਭਾਸ਼ਾ ਅਤੇ ਮਨੁੱਖ ਦਾ ਆਪਸ ਵਿਚ ਅਨਿੱਖੜਵਾਂ ਸੰਬੰਧ ਹੈ। ਭਾਸ਼ਾ ਇਕ ਅਜਿਹਾ ਸਾਧਨ ਹੈ ਜੋ ਇਕ ਮਨੁੱਖ ਨੂੰ ਦੂਜੇ ਮਨੁੱਖ ਨਾਲ ਜੋੜਦੀ ਹੈ। ਇਹ ਮਨੁੱਖ ਦੀ ਮਾਨਸਿਕ ਅਤੇ ਬੋਧਿਕ ਸ਼ਕਤੀ ਦਾ ਸਿੱਟਾ ਹੈ । ਮਨੁੱਖੀ ਜੀਵਨ ਅਤੇ ਸਮਾਜ ਦੋਵੇਂ ਹੀ ਗਤੀਸ਼ੀਲ ਹਨ। ਹਰ ਨਵਾਂ ਕਦਮ ਗਤੀ ਦੀ ਨਿਸ਼ਾਨੀ ਹੈ। ਪ੍ਰਾਣਵੰਤ ਹੋਣ ਦਾ ਪਹਿਲਾ ਲੱਛਣ ਵੀ ਪ੍ਰਗਤੀ ਹੀ ਹੈ। ਸੰਸਕ੍ਰਿਤੀ ਆਪਣੇ ਆਪ ਵਿਚ ਇਕ ਗਤਿਸ਼ੀਲ ਵਸਤੂ ਹੈ। ਹਰ ਕੀਮਤ, ਹਰ ਅੰਗ ਅਤੇ ਮੋੜ ਗਤੀ ਦੇ ਮਾਰਗ ਉਪਰ ਰਹਿੰਦਾ ਹੈ। ਭਾਸ਼ਾ ਜੋ ਕਿ ਕਿਸੇ ਵੀ ਸੰਸਕ੍ਰਿਤੀ ਜੀਵਨ ਦਾ ਪ੍ਰਮੁੱਖ ਅੰਗ ਹੁੰਦੀ ਹੈ, ਆਪਣੇ ਨਿੱਜੀ ਅਤੇ ਸੰਸਕ੍ਰਿਤੀ ਦੋਹਾਂ ਪੱਖਾਂ ਤੋਂ ਪ੍ਰਗਤੀਸ਼ੀਲ ਰਹਿੰਦੀ ਹੈ। ਮਨੁੱਖ ਦੇ ਜਿਉਂਣ ਨਾਲ ਉਸਦੀ ਭਾਸ਼ਾ ਜਿਉਂਦੀ ਹੈ, ਉਸਦਾ ਸਮਾਜ ਅਤੇ ਉਸਦੀ ਸੰਸਕ੍ਰਿਤੀ ਜੀਉਂਦੇ ਹਨ। ਮਨੁੱਖ ਅਤੇ ਉਸਦੇ ਸਮਾਜ ਦਾ ਵਿਕਾਸ, ਭਾਸ਼ਾ ਦਾ ਆਪਣਾ ਵਿਕਾਸ ਹੈ। ਭਾਵੇਂ ਇਹ ਵਿਕਾਸ ਦੀ ਮਾਤਰਾ ਸਮੇਂ ਸਥਾਨ ਅਤੇ ਪਰਸਥਿਤੀਆਂ ਅਨੁਸਾਰ ਵੱਧ ਜਾਂ ਘੱਟ ਹੋ ਸਕਦੀ ਹੈ। ਭਾਸ਼ਾ ਇਕ ਪਰਿਵਰਨਸ਼ੀਲ ਵਸੀਲਾ ਹੈ। ਇਹ ਸਮੇਂ ਸਮੇਂ ਆਪਣਾ ਰੂਪ ਵਟਾਉਂਦੀ ਰਹਿੰਦੀ ਹੈ। ਰਾਜਨੀਤਿਕ ਉਲਟ ਫੇਰ, ਸਮਾਜ ਦੀ ਬਦਲਦੀ ਹੋਈ ਦਸ਼ਾ, ਲੋਕਾਂ ਦੀ ਵਿਚਾਰਧਾਰਾ ਵਿਚ ਤਬਦੀਲੀ ਆਦਿ ਨਾਲ ਭਾਸ਼ਾ ਵੀ ਪਰਿਵਰਤਿਤ ਹੁੰਦੀ ਰਹਿੰਦੀ ਹੈ। ਕੁਝ ਪੀੜ੍ਹੀਆਂ ਤੋਂ ਬਾਅਦ ਇਕ ਭਾਸ਼ਾ ਆਪਣੇ ਨਵੇਕਲੇ ਰੂਪ ਵਿਚ ਪ੍ਰਗਟ ਹੁੰਦੀ ਹੈ, ਉਸਦੀ ਨੁਹਾਰ ਬਦਲ ਜਾਂਦੀ ਹੈ ਪਰ ਇਸਦਾ ਮਤਲਬ ਇਹ ਨਹੀਂ ਕਿ ਉਹ ਭਾਸ਼ਾ ਇਕ ਵੱਖਰੀ ਭਾਸ਼ਾ ਬਣ ਜਾਂਦੀ ਹੈ ਜਾਂ ਉਸਦਾ ਆਪਣੇ ਪੁਰਾਣੇ ਰੂਪ ਨਾਲ ਕੋਈ ਸੰਬੰਧ ਨਹੀਂ ਰਹਿੰਦਾ, ਸਗੋਂ ਜਿਸ ਸੋਮੇ ਵਿਚੋਂ ਉਹ ਨਿਕਲੀ ਹੁੰਦੀ ਹੈ ਉਸ ਦੇ ਗੁਣ ਅਤੇ ਤੱਤ ਉਸ ਅੰਦਰ ਲੁਕਵੇਂ ਰੂਪ ਵਿਚ ਰਹਿੰਦੇ ਹਨ ਜਿਨ੍ਹਾਂ ਪੜਾਵਾਂ ਵਿਚੋਂ ਉਹ ਲੰਘ ਕੇ ਆਈ ਹੁੰਦੀ ਹੈ, ਉਹਨਾਂ ਨਾਲ ਉਸਦੀ ਸਾਂਝ ਤੇ ਸੰਬੰਧ ਬਰਾਬਰ ਬਣਿਆ ਰਹਿੰਦਾ ਹੈ। ਇਕ ਪੀੜ੍ਹੀ ਦੀ ਬੋਲੀ ਦੂਸਰੀ ਪੀੜ੍ਹੀ ਨਾਲੋਂ ਵੱਖਰੀ ਹੁੰਦੀ ਹੋਈ ਵੀ ਉਸੇ ਦਾ ਵਿਕਸਿਤ ਰੂਪ ਹੁੰਦੀ ਹੈ। ਮਾਝੀ ਉਪਭਾਸ਼ਾ ਦੇ ਭਾਸ਼ਾਈ ਪਿਛੋਕੜ ਬਾਰੇ ਜਾਨਣ ਲਈ ਸਭ ਤੋਂ ਪਹਿਲਾ ਅਸੀਂ ਇਸ ਦੇ ਖੇਤਰ ਬਾਰੇ ਵਿਚਾਰ ਚਰਚਾ ਕਰਾਂਗੇ।

**1.1 ਪੰਜਾਬ:**

'ਪੰਜਾਬ' ਇਕ ਵਿਸ਼ੇਸ਼ ਭੂ-ਖੇਤਰ ਦਾ ਨਾਮ ਹੈ। ਇੱਥੇ ਦੇ ਬਸ਼ਿੰਦਿਆਂ ਦੀ ਜ਼ੁਬਾਨ 'ਪੰਜਾਬੀ' ਹੈ । ਪੰਜਾਬ ਤੇ ਪੰਜਾਬੀ ਦੋਵੇ ਸ਼ਬਦ ਕੋਈ ਬਹੁਤੇ ਪੁਰਾਣੇ ਨਹੀਂ ਇਹ ਸ਼ਬਦ ਫ਼ਾਰਸੀ ਮੂਲ ਦੇ ਹਨ, ਜਿਨ੍ਹਾਂ ਦੇ ਅਰਥ ਹਨ: ਪੰਜ ਪਾਣੀ ਜਾਂ ਪੰਜ ਦਰਿਆਵਾਂ ਦੇ ਖੇਤਰ ਦੇ ਬਸ਼ਿੰਦਿਆਂ ਦੀ ਬੋਲੀ। 'ਪੰਜਾਬ' ਸ਼ਬਦ ਪਹਿਲੀ ਵਾਰ ਅਮੀਰ ਖੁਸਰੋ ਨੇ ਕਵਿਤਾ ਵਿਚ ਅਲੰਕਾਰ ਦੇ ਰੂਪ ਵਜੋਂ ਵਰਤਿਆ ਸੀ। ਜਿਵੇਂ:

"ਪੰਜਾਬੇ ਦੀਗਰ ਅਦਰ ਮੇਲਤਾਂ ਆਮਦ ਪਦੀਦ"

ਸ਼ਬਦ 'ਪੰਜਾਬ' ਪੰਚਨਦ ਦਾ ਹੀ ਫ਼ਾਰਸੀ ਰੂਪਾਂਤਰ ਹੈ ਜੋ ਪਹਿਲਾਂ ਇਸ ਖੇਤਰ ਲਈ ਵਰਤਿਆ ਜਾਂਦਾ ਸੀ। ਪੰਚਨਦ ਤੋਂ ਵੀਂ ਪਹਿਲਾ ਲੰਮੇ ਸਮੇਂ ਤੱਕ ਇਹ ਭੂ-ਖੰਡ ਸਪਤ ਸਿੰਧੂ ਦੇ ਨਾਮ ਨਾਲ ਜਾਣਿਆ ਜਾਂਦਾ ਰਿਹਾ। ਸਪਤ ਸਿੰਧੂ ਦਾ ਇਹ ਖੇਤਰ ਉੱਤਰ ਪੱਛਮ ਵਿਚ ਦਰਿਆ ਸਿੰਧ ਤੋਂ ਲੈ ਕੇ ਪੂਰਬ ਦੱਖਣ ਵਿਚ ਦਰਿਆ ਜਮਨਾ ਤੱਕ ਫ਼ੈਲਿਆ ਹੋਇਆ ਸੀ। ਵੱਖ-ਵੱਖ ਇਤਿਹਾਸਕ ਪੜਾਵਾਂ ਦੌਰਾਨ ਬਦਲਦੀਆਂ ਰਾਜਨੀਤਿਕ ਹਾਲਤਾਂ ਕਾਰਨ ਇਸ ਖੇਤਰ ਦੀਆਂ ਹੱਦਾਂ ਵਿਚ ਥੋੜ੍ਹੀ ਬਹੁਤ ਤਬਦੀਲੀ ਆਉਂਦੀ ਰਹੀ ਪਰ ਮੋਟੇ ਰੂਪ ਵਿਚ ਪੰਜਾਬ ਦਾ ਇਹ ਖੇਤਰ ਇਕ ਵਿਸ਼ਾਲ ਇਕਾਈ ਦੇ ਰੂਪ ਵਿਚ ਮੌਜੂਦ ਰਿਹਾ ਇੱਥੋਂ ਦੀ ਜ਼ੁਬਾਨ ਨੂੰ ਵਿਦਵਾਨਾਂ ਨੇ ਇਤਿਹਾਸਕ ਪ੍ਰਸੰਗ ਵਿਚ 'ਪੰਜਾਬੀ' ਦਾ ਨਾਮ ਦਿੱਤਾ।

ਇਸ ਦੀ ਦੂਜੀ ਪੁਸ਼ਟੀ ਅਰਬੀ ਵਿਚ ਲਿਖੇ ਇਕ ਸ਼ਿਲਾਲੇਖ ਤੋਂ ਹੁੰਦੀ ਹੈ।ਇਹ ਸ਼ਿਲਾਲੇਖ ਅਲਾਉਦੀਨ ਖ਼ਿਲਜੀ (1295-1316) ਦੇ ਸਮੇਂ ਸਮਾਣੇ ਵਿਚ ਬਣਾਈ ਗਈ ਇਕ ਮਸੀਤ ਦੇ ਸਾਹਮਣੇ ਲਗਿਆ ਹੋਇਆ ਸੀ ਜੋ ਹੁਣ ਕਿਲ੍ਹਾ ਮੁਬਾਰਕ ਪਟਿਆਲਾ ਵਿਚ ਦੱਸਿਆ ਜਾਂਦਾ ਹੈ। ਇਸ ਸ਼ਿਲਾਲੇਖ ਉਪਰ ਲਿਖਿਆ ਫ਼ੰਜਾਬ [ਪੰਜਾਬ] ਫ਼ਾਰਸੀ ਦੇ ਪੰਜਾਬ ਸ਼ਬਦ ਦਾ ਅਰਬੀ ਰੂਪ ਹੈ। ਜਿਹੜਾ ਸ਼ਿਲਾਲੇਖ ਦੀ ਚੌਥੀ ਪੰਕਤੀ ਦੇ ਅੰਤ ਵਿਚ ਆਉਂਦਾ ਹੈ। ਜਿਵੇਂ:

"ਸਾਨੀ ਲਿਮਨ ਖ਼ਲੀਫਾ ਤੁਲਾਹ ਬਾਸ਼ਾ ਸਮਾਨ ਫ਼ੰਜਾਬ "

ਉਪਰੋਕਤ ਚਰਚਾ ਤੋਂ ਕਿਹਾ ਜਾ ਸਕਦਾ ਹੈ ਕਿ ਪੰਜਾਬ ਦੀ ਬੋਲੀ ਦਾ ਨਾਮ ਬੇਸ਼ੱਕ ਬਹੁਤਾ ਪੁਰਾਣਾ ਨਹੀਂ ਹੈ ਪਰ ਇਸ ਦਾ ਪਿਛੋਕੜ/ਅਸਲਾ ਬਹੁਤ ਪੁਰਾਣਾ ਹੈ ਇਸ ਦੀ ਆਪਣੀ ਵਿੱਲਖਣ ਪਛਾਣ ਹੈ। ਪੰਜਾਬ ਭੂ-ਖੰਡ ਵਿੱਚ ਪ੍ਰਮੁੱਖ ਤੌਰ ਤੇ ਪੰਜਾਬੀ ਭਾਸ਼ਾ ਬੋਲੀ ਜਾਂਦੀ ਹੈ ਜਿਸ ਦੀਆਂ ਖੇਤਰੀ ਜਾਂ ਭੂਗੋਲਿਕ ਪੱਧਰ ਤੇ ਕਈ ਉਪਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ। ਜਿਵੇਂ ਮਾਝੀ, ਮਲਵਈ, ਦੁਆਬੀ ਅਤੇ ਪੁਆਧੀ।

**1.2 ਭਾਸ਼ਾ ਅਤੇ ਉਪਭਾਸ਼ਾ**

ਉਪਭਾਸ਼ਾ, ਭਾਸ਼ਾ ਦਾ ਹੀ ਰੂਪ ਹੁੰਦਾ ਹੈ। 'ਕਿਸੇ ਭਾਸ਼ਾ ਦੇ ਉਸ ਵਿਸ਼ੇਸ਼ ਰੂਪ ਨੂੰ ਜੋ ਉਸ ਭਾਸ਼ਾਈ ਇਲਾਕੇ ਦੇ ਕਿਸੇ ਇਕ ਭਾਗ ਵਿੱਚ ਬੋਲਿਆ ਜਾਂਦਾ ਹੈ ਜੋ ਉਚਾਰਨ, ਵਿਆਕਰਨ, ਸ਼ਬਦ ਭੰਡਾਰ ਅਤੇ ਮੁਹਾਵਰੇ ਦੇ ਪੱਖ ਤੋਂ ਭਾਸ਼ਾ ਦੇ ਟਕਸਾਲੀ ਰੂਪ ਨਾਲੋਂ ਕੁਝ ਵੱਖਰਾ ਹੁੰਦਾ ਹੈ, 'ਉਪਭਾਸ਼ਾ` ਦਾ ਨਾਂ ਦਿੱਤਾ ਜਾਂਦਾ ਹੈ।` ਉਪਭਾਸ਼ਾ ਦਾ ਦਰਜਾ ਭਾਸ਼ਾ ਵਾਲਾ ਹੀ ਹੁੰਦਾ ਹੈ, ਜਿਥੇ ਭਾਸ਼ਾ ਸਰਕਾਰੀ ਦਫ਼ਤਰਾਂ ਅਤੇ ਵਿੱਦਿਅਕ ਅਦਾਰਿਆਂ ਵਿੱਚ ਮਾਧਿਅਮ ਦੇ ਰੂਪ ਵਿੱਚ ਵਰਤੀ ਜਾਂਦੀ ਹੈ ਉਥੇ ਉਪਭਾਸ਼ਾ ਇੱਕ ਸੀਮਿਤ ਇਲਾਕੇ ਵਿੱਚ ਬੋਲੀ ਜਾਂਦੀ ਹੈ। 'ਉਪਭਾਸ਼ਾ` ਕਿਸੇ ਵੀ ਪੱਖ ਤੋਂ 'ਭਾਸ਼ਾ` ਨਾਲੋਂ ਹੀਣੀ ਨਹੀਂ ਹੁੰਦੀ। ਇੱਕ ਭਾਸ਼ਾ ਵਿਗਿਆਨੀ 'ਭਾਸ਼ਾ` ਅਤੇ 'ਉਪਭਾਸ਼ਾ` ਦਾ ਵਿਸ਼ਲੇਸ਼ਣ ਕਰਨ ਸਮੇਂ ਭਾਸ਼ਾ ਦੇ ਮੁਕਾਬਲੇ ਉਪਭਾਸ਼ਾ ਦੀ ਬਣਤਰ ਅਤੇ ਉਚਾਰਨ ਨੂੰ ਵਧੇਰੇ ਉਚਿਤ ਢੰਗ ਨਾਲ ਉਲੀਕ ਸਕਦਾ ਹੈ। ਭਾਸ਼ਾ ਦੇ ਮੁਕਾਬਲੇ ਉਪਭਾਸ਼ਾਵਾਂ ਸ਼ਬਦਾਂ ਦੇ ਪੁਰਾਤਨ ਰੂਪਾਂ ਅਤੇ ਉਚਾਰਨ ਨੂੰ ਜ਼ਿਆਦਾ ਸੰਭਾਲੀ ਬੈਠੀਆਂ ਹਨ। ਹਰ ਭਾਸ਼ਾ ਆਪਣੀਆਂ ਉਪਭਾਸ਼ਾਵਾਂ ਦੀ ਬੁਨਿਆਦ ਉਤੇ ਹੀ ਖੜੀ ਹੁੰਦੀ ਹੈ। ਅੱਜ ਦੇ ਵਿਗਿਆਨਿਕ ਯੁੱਗ ਵਿੱਚ ਆਵਾਜਾਈ ਦੇ ਸਾਧਨ ਪ੍ਰਫੁੱਲਤ ਹੋ ਜਾਣ ਨਾਲ ਇੱਕ ਖੇਤਰ ਦੇ ਲੋਕ ਦੂਜੇ ਖੇਤਰ ਵਿੱਚ ਆਉਂਦੇ ਜਾਂਦੇ ਰਹਿੰਦੇ ਹਨ ਜਿਸ ਨਾਲ ਉਪਭਾਸ਼ਾਵਾਂ ਦੀ ਆਪਸੀ ਸਾਂਝ ਵੱਧਦੀ ਜਾਂਦੀ ਹੈ ਤੇ ਵੱਖਰਤਾ ਘੱਟਦੀ ਜਾ ਰਹੀ ਹੈ। ਭਾਸ਼ਾ ਵਿਗਿਆਨੀ ਮੇਰੀਓ ਪਾਈ ਅਨੁਸਾਰ ਉਪਭਾਸ਼ਾ ਦੀ ਪਰਿਭਾਸ਼ਾ ਇਸ ਤਰ੍ਹਾਂ ਦਿੱਤੀ ਗਈ ਹੈ। "ਉਪਭਾਸ਼ਾ ਕਿਸੇ ਭਾਸ਼ਾ ਦਾ ਇਕ ਰੂਪ ਹੈ ਜਿਹੜੀ ਇਕ ਨਿਸ਼ਚਿਤ ਭੂ-ਭਾਗ ਜਾਂ ਭੂਗੋਲਿਕ ਖੇਤਰ ਵਿਚ ਵਰਤੀ ਜਾਂਦੀ ਹੈ ਅਤੇ ਜਿਸ ਵਿਚ ਉਪਰੋਕਤ ਭਾਸ਼ਾ ਦੇ ਸਟੈਂਡਰਡ ਜਾਂ ਸਾਹਿਤਕ ਰੂਪ ਵਿਚ ਕਾਫ਼ੀ ਅੰਤਰ ਹੁੰਦਾ ਹੈ। ਇਹ ਅੰਤਰ ਉਚਾਰਣ, ਵਿਆਕਰਨ ਅਤੇ ਮੁਹਾਵਰਿਆਂ ਦੇ ਪੱਖ ਤੋਂ ਹੁੰਦਾ ਹੈ ਜਿਸ ਤੋਂ ਉਸਦੀ ਵੱਖਰੀ ਹੋਂਦ ਪ੍ਰਗਟ

ਹੁੰਦੀ ਹੈ ਪਰ ਉਸ ਭਾਸ਼ਾ  ਦੀਆਂ ਹੋਰ ਉਪਭਾਸ਼ਾਵਾਂ ਤੋਂ ਵਧੇਰੇ ਅੰਤਰ ਨਹੀਂ ਹੁੰਦਾ ਜਿਸ ਵਜੋਂ ਉਹ ਇਕ ਵੱਖਰੀ ਭਾਸ਼ਾ ਮੰਨ ਲਈ ਜਾਵੇ।

ਡਾ. ਗ੍ਰੀਅਰਸਨ ਹੋਰਾਂ ਭਾਸ਼ਾ ਅਤੇ ਉਪਭਾਸ਼ਾ ਦਾ ਅੰਤਰ ਸਪੱਸ਼ਟ ਕਰਦਿਆਂ ਲਿਖਿਆ ਹੈ ਕਿ "ਭਾਸ਼ਾ ਅਤੇ ਉਪਭਾਸ਼ਾ ਵਿਚ ਉਹ ਸੰਬੰਧ ਹੁੰਦਾ ਹੈ ਜਿਹੜਾ ਪਹਾੜ ਅਤੇ ਪਹਾੜੀ ਵਿਚ । ਇਹ ਬਿਨ੍ਹਾ ਝਿਜਕੇ ਕਿਹਾ ਜਾ ਸਕਦਾ ਹੈ ਕਿ 'ਐਵਰੈਸਟ' ਪਹਾੜ ਅਤੇ 'ਹਾਲਵਾਰਨ' ਪਹਾੜੀ। ਪਰ ਇਹਨਾਂ ਦੋਵਾਂ ਵਿਚ ਵੰਡ ਲਕੀਰ ਨੂੰ ਨਿਸ਼ਚਿਤ ਰੂਪ ਨਾਲ ਦੱਸਣਾ ਔਖਾ ਹੈ। ਇਸ ਤੋਂ ਇਲਾਵਾਂ ਕਦੇ-ਕਦੇ ਦਾਰਜਲਿੰਗ ਦੇ ਪਹਾੜ ਨੂੰ ਜਿਹੜਾ ਸੱਤ ਹਜ਼ਾਰ ਪੰਜ ਸੌ ਫੁਟ ਉੱਚਾ ਪਹਾੜੀ ਅਤੇ 'ਸਮੋਡਨ' ਨੂੰ ਜਿਹੜਾ ਕੇਵਲ ਤਿੰਨ ਹਜ਼ਾਰ ਪੰਜ ਸੌ ਫੁਟ ਉੱਚਾ ਪਹਾੜ ਕਹਿੰਦੇ ਹਨ। ਭਾਸ਼ਾ ਤੇ ਉਪਭਾਸ਼ਾ ਦੀ ਵਰਤੋਂ ਵੀ ਅਕਸਰ ਇਸੇ ਤਰ੍ਹਾਂ ਦੇ ਸ਼ਿਥਿਲ ਰੂਪ ਵਿਚ ਹੁੰਦੀ ਹੈ।

ਬਲੂਮਫ਼ੀਲਡ ਇਤਿਹਾਸਿਕ ਭਾਸ਼ਾ-ਸ਼ਾਸਤਰ ਦਾ ਵਿਕਾਸ ਇਹ ਦੱਸਦਾ ਹੈ ਕਿ ਟਕਸਾਲੀ ਭਾਸ਼ਾ ਕਿੰਨੀ ਵੀ ਪੁਰਾਣੀ ਕਿਉਂ ਨਾ ਹੋਵੇ ਪਰ ਸਥਾਨਿਕ ਉਪਭਾਸ਼ਾ ਤੋਂ ਹੀ ਕੁਝ ਵਿਸ਼ਿਸ਼ਟ ਇਤਿਹਾਸਿਕ ਪਰਸਥਿਤੀਆ ਵਿਚ ਵਿਕਸਿਤ ਹੁੰਦੀ ਹੈ। ਇਸ ਤਰ੍ਹਾਂ ਉਪਭਾਸ਼ਾ ਵਿਚੋਂ ਹੀ ਕੋਈ ਇਕ ਭਾਸ਼ਾ ਵਿਸ਼ਿਸ਼ਟ ਸਮਾਜਿਕ ਅਤੇ ਇਤਿਹਾਸਿਕ ਪਰਸਥਿਤੀਆਂ ਵਿਚ ਵਿਕਸਿਤ ਹੋ ਕੇ ਟਕਸਾਲੀ ਭਾਸ਼ਾ ਬਣ ਜਾਂਦੀ ਹੈ। ਇਸ ਦਾ ਦੂਜਾ ਮਤ ਇਹ ਹੈ ਕਿ ਟਕਸਾਲੀ ਅਤੇ ਸਾਹਿਤਕ ਤੋਂ ਅਣਜਾਨ ਹੋਣ ਕਾਰਨ ਵਿਭਿੰਨ ਰੂਪਾਂ ਦਾ ਵਿਕਾਸ ਹੁੰਦਾ ਹੈ ਅੱਗੇ ਚੱਲ ਕੇ ਇਹ ਰੂਪ ਹੀ ਉਸ ਭਾਸ਼ਾ ਦੀਆ ਉਪਭਾਸ਼ਾਵਾਂ ਅਖਵਾਉਂਦੇ ਹਨ।

ਇਸ ਪ੍ਰਕਰਣ ਵਿਚ ਅਲਬਰੂਨੀ (ਗਿਆਰ੍ਹਵੀਂ ਸਦੀ ਈ.), ਅਮੀਰ ਖ਼ੁਸਰੋ (ਚੌਦ੍ਹਵੀਂ ਸਦੀ ਈ) ਅਤੇ ਅਬੁਲ ਫ਼ਜਲ ਦੇ ਨਾਂ ਲਏ ਜਾ ਸਕਦੇ ਹਨ। ਅਲਬਰੂਨੀ ਨੇ ਕੋਈ 1030 ਈ. ਦੇ ਨੇੜੇ-ਤੇੜੇ ਲਿਖਿਆ ਸੀ ਕਿ ਭਾਰਤ ਵਿਚ ਭਾਸ਼ਾਵਾਂ ਦੇ ਦੋ ਵੱਖਰੇ ਵਰਗ ਹਨ ਇਕ ਆਮ ਲੋਕਾਂ ਦੀ ਭਾਸ਼ਾ ਦਾ ਅਤੇ ਦੂਜਾ ਕਲਾਸੀਕਲ ਭਾਸ਼ਾਵਾਂ ਦਾ ਜਿਸ ਨੂੰ ਉਸ ਸਮੇਂ ਦੇ ਗਿਆਨੀ ਲੋਕ ਵਰਤਦੇ ਸਨ। ਇਸ ਤੋਂ ਬਿਨ੍ਹਾਂ ਅਲਬਰੂਨੀ ਨੇ ਉਪਭਾਸ਼ਾਵਾਂ ਬਾਰੇ ਹੋਰ ਕੋਈ ਉੱਘਾ ਜ਼ਿਕਰ ਨਹੀਂ ਕੀਤਾ ।

ਅਮੀਰ ਖੁਸਰੋ ਨੂੰ ਪੰਜਾਬੀ ਭਾਸ਼ਾ ਦਾ ਪਹਿਲੀ ਵਾਰ ਯਥਾਰਥ ਇਸਾਰਾ ਕਰਨ ਦਾ ਸਿਹਰਾ ਜਾਂਦਾ ਹੈ। ਭਾਰਤ ਦਾ ਜੰਮ-ਪਲ ਤੇ ਤੁਰਕ ਖ਼ਾਨਦਾਨੀ ਖੁਸਰੋ ਨੇ ਚੌਧਵੀਂ ਸਦੀ ਦੇ ਸ਼ੁਰੂ ਵਿਚ (1317 ਈ.) ਆਪਣੀ ਪੁਸਤਕ (ਫਾਰਸੀ) 'ਨੂਹ ਸਿਪਿਹਰ' ਵਿਚ ਭਾਰਤ ਦੀਆਂ ਪ੍ਰਾਤਿਕ ਬੋਲੀਆਂ ਬਾਰੇ ਜਾਣਕਾਰੀ ਦੇਣ ਦਾ ਹੌਸਲਾ ਕੀਤਾ ਉਸ ਨੇ ਇਹ ਸਪੱਸ਼ਟ ਕੀਤਾ ਕਿ ਉਸ ਸਮੇਂ ਭਾਰਤ ਦੇ ਹਰ ਪ੍ਰਾਂਤ ਦੀ ਆਪਣੀ ਬੋਲੀ ਸੀ। ਖੁਸਰੋ ਨੇ ਸਿੰਧੀ, ਕਸ਼ਮੀਰੀ, ਧੁਰ-ਸਮੁੰਦਰੀ, ਤਿੰਲਗੀ, ਗੁਜਰੀ (ਗੁਜਰਾਤੀ), ਮਾਥਰੀ, ਗੋੜੀ, ਬੰਗਾਲੀ, ਅਵਧੀ, ਕੌਵੇਰੀ, ਲਾਹੌਰੀ ਗਿਆਰਾਂ ਉੱਘੀਆ ਪ੍ਰਾਂਤਿਕ ਬੋਲੀਆਂ ਵਿਚ ਪੰਜਾਬੀ ਭਾਸ਼ਾ ਦਾ ਵੀ ਜ਼ਿਕਰ ਕੀਤਾ ਜਿਸ ਨੂੰ ਉਸ ਨੇ 'ਲਾਹੌਰੀ' ਦਾ ਨਾਮ ਦਿੱਤਾ ਸੀ। ਇਸ ਤੋਂ ਪਿੱਛੋਂ ਅਬੁਲ ਫ਼ਜਲ ਨੇ ਆਪਣੀ ਕਿਤਾਬ 'ਆਇਨੇ-ਅਕਬਰੀ' ਵਿਚ ਲੋਕ-ਪ੍ਰਵਾਣਤ ਭਾਸ਼ਾਵਾਂ ਦਾ ਉੱਲੇਖ ਕੀਤਾ ਸੀ ਜਿਸ ਵਿਚ ਮੁਲਤਾਨੀ ਦੇ ਨਾਂ ਹੇਠ ਪੰਜਾਬੀ ਨੂੰ ਰੱਖਿਆ ਗਿਆ ਸੀ। ਖੁਸਰੋ ਪੰਜਾਬੀ ਨੂੰ ਲਾਹੌਰੀ ਕਹਿੰਦਾ ਹੈ ਅਤੇ ਅਬੁਲ ਫ਼ਜਲ ਦੇ ਅਨੁਮਾਨ ਕਾਲ ਸਮੁੱਚੇ ਪੰਜਾਬ ਦੀ ਭਾਸ਼ਾ ਪੰਜਾਬੀ ਹੈ ਜਿਸ ਦੀਆਂ ਦੋ ਉਪਬੋਲੀਆਂ ਲਾਹੌਰੀ ਅਤੇ ਦੂਜੀ ਮੁਲਤਾਨੀ। ਇਕ ਪੂਰਬੀ ਪੰਜਾਬ ਦੀ ਦੂਜੀ ਲਹਿੰਦੇ ਪੰਜਾਬ ਦੀ ਭਾਸ਼ਾ ਮੰਨੀ ਜਾਂਦੀ ਸੀ।

ਪੰਜਾਬੀ ਤੇ ਉਸਦੀਆਂ ਉਪਭਾਸ਼ਾਵਾਂ ਬਾਰੇ ਯਥਾਰਥ ਜਾਣਕਾਰੀ ਯੂਰਪੀ ਸਕਾਲਰਾਂ ਦੀਆਂ ਖੋਜ-ਲਿਖਤਾਂ ਨਾਲ ਹੀ ਸ਼ੁਰੂ ਹੁੰਦੀ ਹੈ। ਇਨ੍ਹਾਂ ਯੂਰਪੀ ਵਿਦਵਾਨਾਂ ਵਿਚੋਂ ਵਿਲੀਅਮ ਜ਼ੋਨਜ ਪਹਿਲਾ ਭਾਸ਼ਾ ਵਿਗਿਆਨੀ ਹੈ ਜਿਸਨੇ 1786 ਈ. ਦੇ ਨੇੜੇ ਤੇੜੇ ਭਾਰਤੀ ਭਾਸ਼ਾਵਾਂ ਦੀ ਤਸਦੀਕ ਸ਼ੁਦਾ ਵਾਕਫ਼ੀ ਹਾਸਿਲ ਕੀਤੀ ਅਤੇ ਭਾਰਤ ਦੀ ਕਲਾਸੀਕਲ ਭਾਸ਼ਾ ਸੰਸਕ੍ਰਿਤ ਦੀ ਵਿਗਿਆਨਕ ਜਾਣ-ਪਛਾਣ ਕਰਾ ਕੇ ਸਾਰੇ ਯੂਰਪ ਨੂੰ ਚਕ੍ਰਿਤ ਕਰ ਦਿੱਤਾ। ਜ਼ੋਨਜ ਦਾ ਅਨੁਯਾਈ ਵਿਲੀਅਮ ਕੇਰੀ ਭਾਰਤੀ ਭਾਸ਼ਾਵਾਂ ਦਾ ਪਹਿਲਾ ਸਰਵੇਖਣਕਾਰ ਹੈ। ਜਿਸਨੇ 1816 ਈ. ਦੇ ਭਾਰਤ ਦੀਆਂ ਭਾਸ਼ਾਵਾਂ ਵਿਚ ਸੱਤ ਨੂੰ ਪ੍ਰਦਾਨ ਭਾਸ਼ਾਵਾਂ ਮੰਨਿਆ ਹੈ ਅਤੇ ਬਾਕੀ ਨੂੰ ਉਪਭਾਸ਼ਾਵਾਂ ਦੀ ਸ਼ਰੇਣੀ ਵਿਚ ਗਿਣਿਆ ਸੀ। ਪ੍ਰਧਾਨ ਭਾਸ਼ਾਵਾਂ ਵਿਚ  ਉਸ ਨੇ ਪੰਜਾਬੀ ਨੂੰ ਸਿੱਖਾਂ ਦੀ ਭਾਸ਼ਾ ਕਹਿ ਕੇ ਪੰਜਾਬੀ ਨਾਂ ਹੇਠ ਸ਼ਾਮਿਲ ਕੀਤਾ। ਮੁਲਤਾਨੀ  ਅਤੇ ਡੋਗਰੀ ਨੂੰ ਉਪਭਾਸ਼ਾਵਾਂ ਦੀ ਲੜੀ ਵਿਚ ਰੱਖਿਆ ਹੈ। 1812 ਈ. ਵਿਚ ਵਿਲੀਅਮ ਕੇਰੀ ਨੇ ਪੰਜਾਬੀ ਵਿਆਕਰਨ ਵੀ ਲਿਖਿਆ ਸੀ ਅਤੇ ਇਸ ਦੀ ਰੀਸੇ ਰਾਬਰਟ ਲੀਚ ਨੇ 1838 ਤੋਂ 1843 ਈ. ਦੇ

ਦਰਮਿਆਨ ਪੰਜਾਬੀ ਦਾ ਵਿਆਕਰਨ ਰਚਿਆ। ਕੇਰੀ ਤੋਂ ਕੋਈ ਅੱਧੀ ਸਦੀ ਬਾਅਦ ਸਰ ਪੇਰੀ ਨੇ 1853 ਈ. ਵਿਚ ਭਾਰਤੀ ਭਾਸ਼ਾਵਾਂ ਦੀ ਭੂਗੋਲਿਕ ਵੰਡ ਸਿਰਲੇਖ ਅਧੀਨ ਖੋਜ-ਪੱਤਰ ਪੇਸ਼ ਕੀਤਾ ਸੀ। ਜਿਸ ਵਿਚ ਉਸਨੇ ਉਤਰੀ ਭਾਰਤ ਦੀਆਂ ਸੱਤ ਭਾਸ਼ਾਵਾਂ ਮੰਨੀਆ ਹਨ ਅਤੇ ਦਸ ਉਪਭਾਸ਼ਾਵਾਂ ਗਿਣੀਆ ਹਨ। ਉਪਭਾਸ਼ਾਵਾਂ ਦੀ ਸ਼੍ਰੇਣੀ ਵਿਚ ਪੇਰੀ ਨੇ ਪੰਜਾਬੀ ਅਤੇ ਮੁਲਤਾਨੀ ਨੂੰ ਵੀ ਰੱਖਿਆ ਹੈ।

ਜਾਹਨ ਬੀਮਜ਼ ਨੇ ਪੰਜਾਬੀ ਦੀਆਂ ਜਨਭਾਸ਼ਾਵਾਂ ਨੂੰ ਨੋਟ ਤਾਂ ਕੀਤਾ ਹੈ ਪਰ ਏਨਾ ਕਹਿ ਕੇ ਬਸ ਕਰ ਦਿੱਤੀ ਹੈ ਕਿ ਪੰਜਾਬੀ ਦੀਆਂ ਉਪਬੋਲੀਆਂ ਬਹੁਤ ਹਨ ਅਤੇ ਇਹਨਾਂ ਦੀ ਗਿਣਤੀ ਕਰਨਾ ਅਸੰਭਵ ਹੈ। ਡਾ. ਹਾਰਨਲੇ ਨੇ ਪੰਜਾਬੀ ਦੀਆਂ ਦੋ ਪ੍ਰਧਾਨ ਉਪਭਾਸ਼ਾਵਾਂ ਦਾ ਜ਼ਿਕਰ ਕੀਤਾ ਹੈ ਇਕ ਮੁਲਤਾਨੀ ਜਿਹੜੀ ਦੱਖਣੀ ਪੰਜਾਬ ਵਿਚ ਬੋਲੀ ਜਾਂਦੀ ਹੈ ਅਤੇ ਦੂਜੀ ਉਤਰੀ ਪੰਜਾਬ ਦੀ ਉਪਭਾਸ਼ਾ ਹੈ। ਇਸ ਤੋਂ ਅੱਗੇ ਸਰ ਰਿਚਰਡ ਟੈਂਪਲ ਨੇ ਪੰਜਾਬੀ ਦੀਆਂ ਚਾਰ ਉਪਭਾਸ਼ਾਵਾਂ:- ਮੁਲਤਾਨੀ, ਮਾਝੀ, ਪਹਾੜੀ ਅਤੇ ਉੱਤਰੀ ਸਵੀਕਾਰ ਕੀਤੀਆਂ ਹਨ। ਭਾਈ ਮਈਆ ਸਿੰਘ ਨੇ ਪੰਜਾਬੀ ਸ਼ਬਦ ਕੋਸ਼ ਦੀ ਭੂਮਿਕਾ ਵਿਚ ਪੰਜਾਬੀ ਦੀਆਂ ਠੇਠ ਪੰਜਾਬੀ, ਮੁਲਤਾਨੀ, ਪੋਠੋਹਾਰੀ ਅਤੇ ਪਹਾੜੀ ਚਾਰ ਉਪਭਾਸ਼ਾਵਾਂ ਲਿਖੀਆਂ ਹਨ।

ਵੀਹਵੀਂ ਸਦੀ ਨਾਲ ਹੀ ਸਹੀਂ ਅਰਥਾਂ ਵਿਚ ਉਪਭਾਸ਼ਾਈ ਚੇਤਨਤਾ ਦਾ ਦੌਰ ਸ਼ੁਰੂ ਹੁੰਦਾ ਹੈ। ਡਾ. ਜਾਰਜ ਅਬਰਾਹੀਮ ਗ੍ਰੀਅਰਸਨ ਪਹਿਲਾ ਯੂਰਪੀ ਭਾਸ਼ਾ ਵਿਗਿਆਨੀ ਹੈ, ਜਿਸ ਨੇ ਬਹੁਤ ਵੱਡੇ ਪੈਮਾਨੇ ਉੱਤੇ ਭਾਰਤੀ ਭਾਸ਼ਾਵਾਂ ਅਤੇ ਉਪਭਾਸ਼ਾਵਾਂ ਦੀ ਆਪਣੇ ਢੰਗ ਨਾਲ ਵੰਡ ਕਰਨ ਦਾ ਉਪਰਾਲਾ ਕੀਤਾ ਹੈ। ਭਾਵੇਂ ਗ੍ਰੀਅਰਸਨ ਤੋਂ ਪਿੱਛੋਂ ਆਏ ਵਿਦਵਾਨਾਂ ਨੇ ਉਸਦੀ ਇਸ ਖੋਜ ਦੀ ਆਪਣੇ-ਆਪਣੇ ਢੰਗ ਨਾਲ ਆਲੋਚਨਾ ਕੀਤੀ ਪਰ ਫਿਰ ਵੀ ਗ੍ਰੀਅਰਸਨ ਦੀ ਇਸ ਕੋਸ਼ਿਸ ਨਾਲ ਹੀ ਵਿਦਵਾਨਾਂ ਦਾ ਧਿਆਨ ਉਪਭਾਸ਼ਾਵਾਂ ਵੱਲ ਖਿੱਚਿਆ ਗਿਆ।

**1.3 ਮਾਝੀ ਉਪਭਾਸ਼ਾ**

ਮਾਝੀ ਉਪਭਾਸ਼ਾ ਦਾ ਖੇਤਰ ਜੋ ਰਾਵੀ ਅਤੇ ਬਿਆਸ ਦੋ ਦਰਿਆਵਾਂ ਦੇ ਵਿਚਕਾਰਲਾ ਖੇਤਰ ਹੈ। ਦੋ ਦਰਿਆਵਾਂ ਦੇ ਦਰਮਿਆਨ ਸਥਿਤ ਹੋਣ ਕਰਕੇ ਇਸ ਮੱਧਵਰਤੀ ਇਲਾਕੇ ਨੂੰ 'ਮਾਝਾ' ਕਿਹਾ ਜਾਣ ਲੱਗਾ। ਇਥੋਂ

ਦੀ ਬੋਲੀ ਨੂੰ ਵੀ ਖੇਤਰ ਦੇ ਨਾਮ 'ਮਾਝਾ' ਤੋਂ 'ਮਾਝੀ' ਨਾਮ ਮਿਲਿਆ । ਮੌਜੂਦਾ ਸਮੇਂ ਮਾਝੀ ਉਪਭਾਸ਼ਾ ਭਾਰਤੀ ਅਤੇ ਪਾਕਿਸਤਾਨੀ ਪੰਜਾਬ ਦੇ ਆਰਪਾਰ ਦੋਵਾਂ ਦੇਸ਼ਾਂ ਦੀਆਂ ਸਰਹੱਦਾਂ ਉੱਤੇ ਬੋਲੀ ਜਾਦੀ ਹੈ। ਮਾਝੀ ਉਪਭਾਸ਼ਾ ਦੇ ਭਾਸ਼ਾਈ ਪਿਛੋਕੜ ਬਾਰੇ ਜਾਨਣ ਲਈ ਸਾਨੂੰ ਇਸਦੇ ਮੁੱਢਲੇ ਸੋਮੇ ਵੈਦਿਕ ਭਾਸ਼ਾ ਤੋਂ ਆਧੁਨਿਕ ਭਾਸ਼ਾਵਾਂ ਤੱਕ ਇਕ ਝਾਤ ਮਾਰਨੀ ਪਵੇਗੀ । ਆਰੀਆ ਲੋਕਾਂ ਦੇ ਭਾਰਤ ਵਿਚ ਆਉਣ ਤੱਕ ਇੱਥੋਂ ਦੇ ਅਸਲ ਵਸਨੀਕ ਦਰਾਵਿੜ ਸਭਿਅਤਾ ਦੇ ਮਾਲਕ ਸਨ। ਜਿਹਨਾਂ ਦੀ ਭਾਸ਼ਾ ਨੂੰ ਵਿਦਵਾਨਾਂ ਨੇ ਅਨ-ਆਰੀਆ ਭਾਸ਼ਾਵਾਂ ਦਾ ਨਾਮ ਦਿੱਤਾ ਹੈ। ਆਰੀਆ ਲੋਕ ਭਾਰਤ ਵਿਚ ਵੱਖ-ਵੱਖ ਕਬੀਲਿਆਂ ਵਿਚ ਵੱਖ-ਵੱਖ ਸਮੇਂ ਵੱਖੋ-ਵੱਖਰੇ ਰਸਤਿਆਂ ਰਾਹੀਂ ਆਏ। ਇਹ ਲੋਕ ਸਭ ਤੋਂ ਪਹਿਲਾਂ ਪੰਜਾਬ ਵਿਚ ਆਏ, ਵੱਖ-ਵੱਖ ਆਰੀਆਂ ਲੋਕਾਂ ਦੀ ਬੋਲੀ ਵਿਚ ਵੀ ਵੱਖਰਤਾ ਸੀ ਪਰ ਇਸ ਵੱਖਰਤਾ ਦੇ ਬਾਵਜੂਦ ਉਹਨਾਂ ਦੀ ਭਾਸ਼ਾ ਵਿਚ ਇਕ ਪ੍ਰਕਾਰ ਦੀ ਸਾਂਝ ਸੀ। ਆਰੀਆ ਲੋਕਾਂ ਦੀ ਸਭ ਤੋਂ ਪੁਰਾਣੀ ਪੁਸਤਕ 'ਰਿਗਵੇਦ' ਹੈ। ਰਿਗਵੇਦ ਸਮੇਂ ਆਰੀਆ ਲੋਕਾਂ ਵਿਚ ਦੋ ਭਾਸ਼ਾਵਾਂ ਪ੍ਰਚਲਿਤ ਸਨ ਵੈਦਿਕ ਤੇ ਲੋਕਿਕ। ਵੈਦਿਕ ਭਾਸ਼ਾ ਵਿਚ ਵੇਦ ਰਚੇ ਗਏ ਤੇ ਲੋਕਿਕ ਆਮ ਲੋਕਾਂ ਦੇ ਬੋਲਣ ਦੀ ਭਾਸ਼ਾ ਸੀ। ਰਿਗਵੇਦ, ਯਜੁਰਵੇਦ, ਸਾਮਵੇਦ ਅਤੇ ਅਰਥਵੇਦ ਦੀ ਭਾਸ਼ਾ ਵੈਦਿਕ ਅਖਵਾਉਂਦੀ ਹੈ। ਇਸ ਤੋਂ ਮਗਰਲੇ ਕਾਲ ਦੀ ਭਾਸ਼ਾ ਲੋਕਿਕ ਹੈ। ਵੇਦਾਂ ਦੀ ਰਚਨਾ ਪੰਜਾਬ ਦੀ ਧਰਤੀ ਤੇ ਹੋਈ, ਇਸ ਲਈ ਮਾਝੀ ਉਪਭਾਸ਼ਾ ਅੱਜ ਤੱਕ ਵੀ ਅਨੇਕ ਵੈਦਿਕ ਸ਼ਬਦਾਂ ਨੂੰ ਤਤਸਮ ਰੂਪਾਂ ਵਜੋਂ ਸਭਾਲੀ ਬੈਠੀ ਹੈ। ਅੱਜ ਵੀ ਵੈਦਿਕ ਰਚਨਾ ਵਿਚ ਆਏ ਸ਼ਬਦ ਗ੍ਰਭੂ, ਦ੍ਰਿਢ, ਉਭਾ, ਪ੍ਰੌਣਾ ਆਦਿ ਮਾਝੀ ਉਪਭਾਸ਼ਾ ਵਿਚ ਆਮ ਵਰਤੇ ਜਾਂਦੇ ਹਨ। ਵੈਦਿਕ ਤੇ ਮਾਝੀ ਉਪਭਾਸ਼ਾ ਵਿਚ ਸ਼ਬਦਾਵਲੀ ਵਜੋਂ ਹੀ ਸਾਂਝ ਨਹੀਂ ਸਗੋਂ ਹੋਰ ਵੀ ਕਈ ਤਰ੍ਹਾਂ ਦੇ ਵੈਦਿਕ ਭਾਸ਼ਾ ਦੇ ਅੰਸ਼ ਇਸ ਉਪਭਾਸ਼ਾ ਵਿਚ ਮੌਜੂਦ ਹਨ। ਮਾਝੀ ਉਪਭਾਸ਼ਾ ਵਿਚ ਅੱਜ ਤੱਕ ਸੰਯੋਗਾਤਮਿਕ ਸ਼ਬਦਾਂ ਦੀ ਬਹੁਤਾਂਤ ਇਸ ਗੱਲ ਦੀ ਸੂਚਕ ਹੈ ਕਿ ਇਹ ਰੁਚੀ ਮਾਝੀ ਉਪਭਾਸ਼ਾ ਨੇ ਵਿਰਸੇ ਵਿਚੋਂ ਵੈਦਿਕ ਭਾਸ਼ਾ ਤੋਂ ਗ੍ਰਹਿਣ ਕੀਤੀ ਹੈ।

ਵਿਆਕਰਨ ਪੱਖੋਂ ਵੇਖਿਆਂ ਪਤਾ ਲਗਦਾ ਹੈ ਕਿ ਵੈਦਿਕ ਤੇ ਮਾਝੀ ਉਪਭਾਸ਼ਾ ਵਿਚ ਭੂਤ ਕ੍ਰਿਦੰਤ ਦੇ ਬਹੁਤ ਸਾਰੇ ਰੂਪ ਮਿਲਦੇ ਹਨ। ਜਿਵੇਂ ਖਾਧਾ, ਪੀਤਾ, ਕੀਤਾ ਆਦਿ। ਇਸ ਵਿਚਾਰ ਚਰਚਾ ਤੋਂ ਬਾਅਦ ਮਾਝੀ

ਉਪਭਾਸ਼ਾ ਦਾ ਮੂਲ ਸ੍ਰੋਤ ਵੈਦਿਕ ਭਾਸ਼ਾ ਨੂੰ ਮੰਨਿਆ ਜਾ ਸਕਦਾ ਹੈ। ਇਹ ਵੱਖਰੀ ਗੱਲ ਹੈ ਕਿ ਵੱਖ–ਵੱਖ ਸਮੇਂ ਵਿਚ ਮਾਝੀ ਉਪਭਾਸ਼ਾ ਨੂੰ ਵੱਖ-ਵੱਖ ਪ੍ਰਾਕਿਤਾਂ ਤੇ ਅਪਭ੍ਰੰਸ਼ਾਂ ਵਿਚੋਂ ਦੀ ਲੰਘਣਾ ਪਿਆ ।

ਵੈਦਿਕ ਭਾਸ਼ਾ ਤੋਂ ਅਗਲੀ ਅਵਸਥਾ ਸੰਸਕ੍ਰਿਤ ਭਾਸ਼ਾ ਦੀ ਹੈ। ਵਿਦਵਾਨਾਂ ਅਨੁਸਾਰ ਸੰਸਕ੍ਰਿਤ ਤੇ ਵੈਦਿਕ ਵਿਚ ਬਹੁਤ ਥੋੜ੍ਹਾ ਅੰਤਰ ਹੈ। ਸੰਸਕ੍ਰਿਤ ਸ਼ਬਦ ਦਾ ਅਰਥ ਮਾਂਜੀ ਸੰਵਾਰੀ ਤੇ ਸੋਧੀ ਹੋਈ। ਅਸਲ ਵਿਚ ਵੈਦਿਕ ਭਾਸ਼ਾ ਦਾ ਸੰਵਾਰਿਆ ਹੋਇਆ ਰੂਪ ਸੰਸਕ੍ਰਿਤ ਅਖਵਾਇਆ ਉਸ ਸਮੇਂ ਦੇ ਵਿਦਵਾਨ ਪਾਣਿਨੀ ਨੇ 'ਅਸ਼ਟਾਧਿਆਏ' ਨਾਮ ਦੀ ਵਿਆਕਰਨ ਲਿਖ ਕੇ ਸੰਸਕ੍ਰਿਤ ਨੂੰ ਨਿਯਮਾਂ ਵਿਚ ਬੰਨਿਆ। ਇਹ ਨਿਯਮ ਏਨੇ ਕਠਿਨ ਤੇ ਜਟਿਲ ਸਨ ਕਿ ਜਨ ਸਧਾਰਨ ਲੋਕਾਂ ਲਈ ਸਮਝਣੇ ਔਖੇ ਸਨ। ਇਹੀ ਕਾਰਨ ਸੀ ਕਿ ਜਨ ਸਧਾਰਨ ਦੀ ਭਾਸ਼ਾ ਸੁਭਾਵਿਕ ਗਤੀ ਵਿਚ ਵਿਕਸਤ ਹੁੰਦੀ ਗਈ ਪਰ ਸੰਸਕ੍ਰਿਤ 'ਅਸ਼ਟਾਧਿਆਏ' ਦੇ ਨਿਯਮਾਂ ਵਿਚ ਬੱਝੀ ਉੱਥੇ ਹੀ ਖੜ ਗਈ। ਜਦੋਂ ਕਿਸੇ ਭਾਸ਼ਾ ਦਾ ਨਾਤਾ ਜਨ ਸਧਾਰਨ ਨਾਲੋਂ ਟੁੱਟ ਜਾਂਦਾ ਹੈ ਤਾਂ ਉਸ ਭਾਸ਼ਾ ਦੇ ਵਿਕਾਸ ਦੀਆਂ ਸੰਭਾਵਨਾਵਾਂ ਵੀ ਖ਼ਤਮ ਹੋ ਜਾਂਦੀਆਂ ਹਨ। ਸੰਸਕ੍ਰਿਤ ਭਾਸ਼ਾ ਦੇ ਖੜੋਤ ਦੇ ਸਮੇਂ ਹੀ ਆਮ ਲੋਕਾਂ ਦੀ ਬੋਲੀ ਜੋ ਲੌਕਿਕ, ਵੈਦਿਕ ਭਾਸ਼ਾ ਦਾ ਹੀ ਇਕ ਰੂਪ ਸੀ ਆਪਣੀ ਸਹਿਜ ਸੁਭਾਵਿਕ ਤੋਰ ਤੁਰਦੀ ਹੋਈ ਜਨ ਭਾਸ਼ਾ 'ਪਾਲੀ' ਦਾ ਰੂਪ ਧਾਰਨ ਕਰ ਗਈ। ਹੌਲੀ-ਹੌਲੀ ਸੰਸਕ੍ਰਿਤ ਕੁਝ ਵਿਦਵਾਨਾਂ, ਪੰਡਿਤਾਂ ਦੀ ਭਾਸ਼ਾ ਬਣ ਕੇ ਰਹਿ ਗਈ ਤੇ ਜਨ ਸਧਾਰਨ ਨਾਲ ਇਸਦਾ ਨਾਤਾ ਵੀ ਟੁੱਟ ਗਿਆ। ਸੰਸਕ੍ਰਿਤ ਵਿਚ ਪੰਡਤਾਉਪਨ ਵਧੇਰੇ ਆ ਗਿਆ ਜਦਕਿ ਵੈਦਿਕ ਵਿਚ ਸਰਲਤਾ ਤੇ ਸੁਭਾਵਿਕਤਾ ਜ਼ਿਆਦਾ ਸੀ ਉਚਾਰਨ ਦੇ ਪੱਖੋਂ ਵੀ ਸੰਸਕ੍ਰਿਤ, ਵੈਦਿਕ ਭਾਸ਼ਾ ਨਾਲੋਂ ਔਖੀ ਸੀ। ਬਣਤਰ ਦੇ ਪੱਖੋਂ ਸੰਸਕ੍ਰਿਤ ਦਾ ਅਜ਼ੋਕੀਆਂ ਭਾਸ਼ਾਵਾਂ ਨਾਲੋਂ ਫ਼ਰਕ ਸੀ। ਪਰ ਸੰਸਕ੍ਰਿਤ ਪੂਰਨ ਰੂਪ ਵਿਚ ਮਾਝੀ ਉਪਭਾਸ਼ਾ ਵਾਗ ਸੰਯੋਗਾਤਮਕ ਭਾਸ਼ਾ ਸੀ। ਇਸ ਵਿਚ ਮਾਝੀ ਉਪਭਾਸ਼ਾ ਵਾਂਗ ਸੰਬੰਧਕਾਂ ਦੀ ਘੱਟ ਵਰਤੋਂ ਹੁੰਦੀ ਸੀ। ਨਾਵਾਂ ਤੇ ਵਿਸ਼ੇਸ਼ਣਾਂ ਦੇ ਨਾਲ ਪਿਛੇਤਰ ਲਗਾ ਕੇ ਸਬੰਧਕ ਵਾਲਾ ਕੰਮ ਦਿੰਦੇ ਸਨ। ਜਿਵੇਂ ਮਾਝੀ ਵਿਚ 'ਕੋਠੇ ਤੋਂ' ਨੂੰ 'ਕੋਠਿਓ' ਉਚਾਰਿਆ ਜਾਂਦਾ ਹੈ, ਇਸੇ ਤਰਾਂ ਸੰਸਕ੍ਰਿਤ ਭਾਸ਼ਾ ਵਿਚ 'ਬੱਚੇ ਤੋ' ਨੂੰ 'ਬਾਲਤ' ਉਚਾਰਿਆ ਜਾਂਦਾ ਹੈ। ਇਸ ਤਰ੍ਹਾਂ ਦੀਆਂ ਹੋਰ ਉਦਾਹਰਨਾਂ ਵੀ ਮਿਲ ਜਾਦੀਆਂ ਹਨ ਜੋ ਸੰਸਕ੍ਰਿਤ ਭਾਸ਼ਾ ਨਾਲ ਮਾਝੀ ਉਪਭਾਸ਼ਾ ਦੀ ਸਾਂਝ ਦਰਸਾਉਂਦੀਆਂ ਹਨ।

ਅਸਲ ਵਿਚ 'ਪਾਲੀ' ਵੈਦਿਕ ਭਾਸ਼ਾ ਦਾ ਹੀ ਇਕ ਬਦਲਿਆ ਰੂਪ ਸੀ। ਕਾਲ–ਅੰਤਰ ਵਿਚ ਵੈਦਿਕ ਭਾਸ਼ਾ ਵੱਖ-ਵੱਖ ਰੂਪ ਵਟਾਉਂਦੀ ਗਈ ਤੇ ਉਹ ਸਥਾਨਕ ਭੇਦਾਂ ਕਾਰਨ ਆਪੋਂ ਆਪਣੇ ਇਲਾਕੇ ਦੀਆਂ ਪ੍ਰਾਕਿਤਾਂ ਬਣਦੇ ਗਏ। ਪ੍ਰਾਕ੍ਰਿਤ ਸ਼ਬਦ ਦੇ ਕੁਦਰਤੀ ਅਰਥ ਜਨ ਸਧਾਰਨ ਦੀ ਬੋਲੀ ਅਥਵਾ ਸਧਾਰਨ । ਕਿਉਂਕਿ ਇਹ ਭਾਸ਼ਾਵਾਂ ਆਪਣੇ ਕੁਦਰਤੀ ਵੇਗ ਨਾਲ ਵਹਿੰਦੀਆਂ ਚਲੀਆਂ ਜਾਦੀਆਂ ਹਨ ਤੇ ਆਮ ਲੋਕਾਂ ਵਿਚ ਬੋਲਚਾਲ ਲਈ ਵਰਤੀਆਂ ਜਾਦੀਆਂ ਸਨ। ਬਹੁਤੇ ਵਿਦਵਾਨਾਂ ਨੇ ਪ੍ਰਾਕ੍ਰਿਤਾਂ ਵਿਚ ਪਾਲੀ ਨੂੰ ਸਭ ਤੋਂ ਪੁਰਾਣੀ ਮੰਨਿਆ ਹੈ। ਪਾਲੀ ਵੀ ਇਕ ਲੌਕਿਕ ਬੋਲੀ ਸੀ ਪਰ ਮਹਾਤਮ ਬੁੱਧ ਨੇ ਆਪਣੇ ਉਪਦੇਸ਼ਾਂ ਨੂੰ ਆਮ ਲੋਕਾਂ ਤੱਕ ਪਹੁੰਚਾਉਣ ਲਈ ਲੋਕਾਂ ਦੀ ਭਾਸ਼ਾ ਪਾਲੀ ਦਾ ਪ੍ਰਯੋਗ ਕੀਤਾ ਜਿਸ ਨਾਲ ਇਹ ਭਾਸ਼ਾ ਵੀ ਸਾਹਿਤਕ ਰੂਪ ਧਾਰਣ ਕਰ ਗਈ ਇਸ ਤੋਂ ਪਿੱਛੋਂ ਮਹਾਰਾਜਾ ਅਸ਼ੋਕ ਨੇ ਪਾਲੀ ਨੂੰ ਸਰਕਾਰੀ ਭਾਸ਼ਾ ਬਣਾ ਕੇ ਇਸ ਦੀ ਪਦਵੀ ਹੋਰ ਉੱਚੀ ਕਰ ਦਿੱਤੀ ਬਹੁਤੇ ਵਿਦਵਾਨ ਇਸ ਤੱਥ ਨਾਲ ਇਕ ਮੱਤ ਹਨ ਕਿ ਇਸਦੀ ਉਪਜ ਮੱਧ ਦੇਸ਼ ਦੀ ਬੋਲੀ ਤੋਂ ਹੋਈ। ਮੱਧ ਦੇਸ਼ ਤੋਂ ਭਾਵ ਵੰਡ ਤੋਂ ਪਹਿਲਾਂ ਦਾ ਮਾਝੇ ਦਾ ਖੇਤਰ। ਜਿਸ ਵਿਚ ਅੰਮ੍ਰਿਤਸਰ, ਲਾਹੌਰ, ਗੁਜਰਾਂਵਾਲਾ ਅਤੇ ਗੁਰਦਾਸਪੁਰ ਜ਼ਿਲ੍ਹੇ ਦਾ ਕੁਝ ਖੇਤਰ ਸ਼ਾਮਿਲ ਸੀ। ਸੁਨੀਤੀ ਕੁਮਾਰ ਚੈਟਰਜੀ ਵੀ ਇਸ ਮਤ ਨਾਲ ਸਹਿਮਤ ਹੈ ਕਿ ਮੱਧ ਦੇਸ਼ ਦੀਆਂ ਬੋਲੀਆਂ ਨੂੰ ਅਧਾਰ ਬਣਾ ਕੇ ਪਾਲੀ ਭਾਸ਼ਾ ਦੀ ਉਸਾਰੀ ਹੋਈ ਇਸ ਤਰ੍ਹਾਂ ਪਾਲੀ ਜਦੋਂ ਮਹਾਪੁਰਸ਼ਾ ਦੀ ਕਲਮ ਦਾ ਮਧਿਅਮ ਬਣ ਗਈ ਤਾਂ ਧਾਰਮਿਕ ਗ੍ਰੰਥਾਂ ਦੀ ਭਾਸ਼ਾ ਬਣ ਕੇ ਰਹਿ ਗਈ ਅਤੇ ਸਮਾਂ ਪਾ ਕੇ ਵੱਖ-ਵੱਖ ਸਥਾਨਕ ਪ੍ਰਾਕ੍ਰਿਤਾਂ ਦੇ ਰੂਪ ਵਿਚ ਪ੍ਰਗਟ ਹੋਈ।

ਜਦੋਂ ਵੈਦਿਕ, ਸੰਸਕ੍ਰਿਤ ਤੇ ਪਾਲੀ ਆਦਿ ਭਾਸ਼ਾਵਾਂ ਦਾ ਵਿਕਾਸ ਰੁਕ ਗਿਆ ਤਾਂ ਕੇਵਲ ਪ੍ਰਾਕ੍ਰਿਤਾਂ ਹੀ ਸਨ ਜੋ ਆਪਣੀ ਸੁਭਾਵਿਕ ਚਾਲ ਨਾਲ ਅਗਾਂਹ ਵਧਦੀਆਂ ਗਈਆਂ। ਵੱਖ-ਵੱਖ ਪ੍ਰਾਕ੍ਰਿਤਾਂ ਦਾ ਵਰਣਨ ਉਸ ਸਮੇਂ ਦੇ ਪ੍ਰਾਕ੍ਰਿਤ ਵਿਆਕਰਣਕਾਰਾਂ ਨੇ ਕੀਤਾ। ਅਚਾਰੀਆਂ ਵਰਰੁਚੀ ਨੇ 'ਪ੍ਰਾਕ੍ਰਿਤ ਪ੍ਰਕਾਸ਼' ਵਿਚ ਮਹਾਰਾਸ਼ਟਰੀ, ਮਾਗਧੀ, ਸ਼ੌਰਸੈਨੀ ਤੇ ਪੈਸ਼ਾਚੀ ਪ੍ਰਾਕ੍ਰਿਤਾਂ ਦੇ ਨਾਮ ਦਿੱਤੇ ਹਨ। ਅਚਾਰੀਆਂ ਚੰਡ ਨੇ ਆਪਣੀ ਪੁਸਤਕ 'ਪ੍ਰਾਕ੍ਰਿਤਾਂ ਲਕਸ਼ਣੇ ' ਵਿਚ ਮਾਗਧੀ ਤੇ ਪੇਸ਼ਾਚੀ ਅਪਭ੍ਰੰਸ਼ਾਂ ਦਾ ਵੇਰਵਾ ਦਿੱਤਾ ਹੈ। ਹੇਮ ਚੰਦਰ ਨੇ ਆਪਣੇ ਗ੍ਰੰਥ 'ਸ਼ਬਦ ਅਨੁਸ਼ਾਸਮ' ਵਿਚ ਛੇ ਪ੍ਰਾਕ੍ਰਿਤਾਂ ਸ਼ੌਰਸੈਨੀ, ਮਾਗਧੀ, ਪੇਸ਼ਾਚੀ, ਚੂਲਿਕ, ਪ੍ਰਾਕ੍ਰਿਤ ਤੇ ਅਪਭ੍ਰੰਸ਼ ਦਾ ਜ਼ਿਕਰ ਕੀਤਾ

ਹੈ। ਕਈ ਅਚਾਰੀਆਂ ਨੇ ਇਹ ਗਿਣਤੀ ਛੇ ਤੋਂ ਚੌਦਾਂ ਤੱਕ ਮੰਨੀ ਹੈ। ਭਰਤਮੁਨੀ ਨੇ ਸ਼ਬਰੀ, ਅਭੀਰੀ, ਲਾਟੀ, ਪਾਂਚਾਲੀ, ਗੌੜੀ, ਚੰਡਾਲੀ, ਵਾਤੀਕੀ, ਤੇ ਕੈਕਯੀ ਆਦਿ ਨੂੰ ਵੀ ਨਾਲ ਜੋੜਿਆ। ਪਰ ਵਾਸਤਵ ਵਿਚ ਇਹ ਪ੍ਰਾਕ੍ਰਿਤਾਂ ਬੋਲਚਾਲ ਦੀਆਂ ਸਨ ਨਾ ਕਿ ਸਾਹਿਤਕ ਪ੍ਰਾਕ੍ਰਿਤਾਂ। ਸਾਹਿਤਕ ਪ੍ਰਾਕ੍ਰਿਤਾਂ ਦੀ ਗਿਣਤੀ ਪੱਛਮੀ ਵਿਦਵਾਨਾਂ ਅਨੁਸਾਰ ਚਾਰ ਮੰਨੀ ਗਈ ਹੈ। ਜਿਵੇਂ ਸ਼ੌਰਸੈਨੀ, ਮਾਗਧੀ, ਅਰਧ-ਮਾਗਧੀ ਤੇ ਮਹਾਰਾਸ਼ਟਰੀ। ਦਰਅਸਲ ਹਰ ਅਪਭ੍ਰੰਸ਼ ਦਾ ਜਨਮ ਉਸੇ ਹੀ ਭਾਸ਼ਾ ਦੀ ਪ੍ਰਾਕ੍ਰਿਤ ਤੋਂ ਹੋਇਆ ਜਿਵੇਂ: ਸ਼ੌਰਸੈਨੀ ਤੋਂ ਸ਼ੌਰਸੈਨੀ ਅਪਭ੍ਰੰਸ਼, ਮਾਗਧੀ ਤੋਂ ਮਾਗਧੀ ਅਪਭ੍ਰੰਸ਼ ,ਅਰਧ ਮਾਗਧੀ ਤੋਂ ਅਰਧ ਮਾਗਧੀ ਅਪਭ੍ਰੰਸ਼, ਮਹਾਰਾਸ਼ਟਰੀ ਤੋਂ ਮਹਾਰਾਸ਼ਟਰੀ ਅਪਭ੍ਰੰਸ਼, ਕੈਕਈ ਤੋਂ ਕੈਕਈ ਅਪਭ੍ਰੰਸ਼ ਆਦਿ।

ਮਾਝੀ ਉਪਭਾਸ਼ਾ ਦੀ ਉਤਪਤੀ ਕਿਸ ਅਪਭ੍ਰੰਸ਼ ਤੋਂ ਹੋਈ, ਇਸ ਸਬੰਧੀ ਪੱਛਮੀ ਤੇ ਭਾਰਤੀ ਵਿਦਵਾਨਾਂ ਨੇ ਆਪਣੇ-ਆਪਣੇ ਵਿਚਾਰ ਪੇਸ਼ ਕੀਤੇ ਹਨ। ਪੱਛਮੀ ਵਿਦਵਾਨ ਗ੍ਰੀਅਰਸਨ ਆਪਣੇ 'ਉਪਭਾਸ਼ਾਈ ਸਰਵੇਖਣ' ਵਿਚ ਪੰਜਾਬੀ ਭਾਸ਼ਾ ਨੂੰ ਸ਼ੌਰਸੈਨੀ ਅਪਭ੍ਰੰਸ਼ ਤੋਂ ਉਤਪੰਨ ਹੋਈ ਮੰਨਦਾ ਹੈ ਪਰ ਗ੍ਰੀਅਰਸਨ ਨੇ ਪੰਜਾਬੀ ਤੇ ਲਹਿੰਦੀ ਨੂੰ ਦੋ ਵੱਖ-ਵੱਖ ਭਾਸ਼ਾਵਾਂ ਮੰਨਿਆ ਹੈ ਜਦਕਿ ਮਾਝੀ ਤੇ ਲਹਿੰਦੀ ਦੋਵਾਂ ਵਿਚ ਅਨੇਕ ਸਮਾਨਤਾਵਾਂ ਮਿਲਦੀਆਂ ਹਨ। ਪੰਜਾਬੀ ਨੂੰ ਸ਼ੌਰਸੈਨੀ ਅਪਭ੍ਰੰਸ਼ ਵਿਚੋਂ ਨਿਕਲੀ ਮੰਨਣ ਵਾਲੇ ਵਿਦਵਾਨਾਂ ਵਿਚ ਪੀ. ਡੀ. ਗੁਣੇ, ਦੁਨੀ ਚੰਦਰ, ਡਾ. ਗੋਪਾਲ ਸਿੰਘ ਦਰਦੀ, ਪਿਆਰਾ ਸਿੰਘ ਪਦਮ, ਡਾ. ਕਾਲਾ ਸਿੰਘ ਬੇਦੀ ਆਦਿ ਦੇ ਨਾਮ ਵਰਣਨ ਯੋਗ ਹਨ। ਮਾਝੀ ਉਪਭਾਸ਼ਾ ਉੱਪਰ ਸ਼ੋਰਸੈਨੀ ਦੇ ਪ੍ਰਭਾਵ ਦਾ ਜ਼ਿਕਰ ਕਰਦੇ ਹੋਏ ਕਾਲਾ ਸਿੰਘ ਬੇਦੀ(1967:53) ਉਦਿਓਤਨ ਸੂਰੀ ਦੁਆਰਾ ਅੱਠਵੀਂ ਸਦੀਂ ਦੀ ਲਿਖੀ ਕਿਤਾਬ 'ਕੁਵਲਯ ਮਾਲਾ' ਵਿਚ ਮਾਝੇ ਦੀ ਬੋਲੀ ਦੀ ਵੰਨਗੀ ਪੇਸ਼ ਕਰਦਿਆਂ ਦੱਸਦੇ ਹਨ ਕਿ 'ਤੇਰੇ ਮੇਰੇ ਆਓ'ਮਝ ਦੇਸ਼ ਵਿਚ ਬੋਲਿਆ ਜਾਂਦਾ ਹੈ। ਅੱਜ ਵੀ ਅਸੀਂ ਮਾਝੀ ਬੋਲੀ ਵਿਚ 'ਤੇਰੇ ਮੇਰੇ ਹੀ ਪ੍ਰਚਲਤ ਹੈ ਪਰ ਬ੍ਰਿਜਭਾਸ਼ਾ ਵਿਚ ਤੇ 'ਤੇਰੋ ਮੇਰੋ' ਆਦਿ ਬੋਲਦੇ ਹਨ। ਇਸ ਲਈ ਮਝ ਤੋਂ ਭਾਵ ਮਾਝਾ ਦੇਸ਼ ਪੰਜਾਬ ਦਾ ਹੀ ਇਕ ਭਾਗ ਹੈ। ਇਹ ਠੀਕ ਹੈ ਕਿ ਮਾਝੇ ਦੀ ਬੋਲੀ ਉਪਰ 'ਸ਼ੌਰਸੈਨੀ' ਦਾ ਅਸਰ ਡੂੰਘਾ ਪੈਂਦਾ ਰਿਹਾ ਹੈ ਅਤੇ ਇਸ ਨੇ ਬਹੁਤ ਸਾਰੀਆਂ ਵਿਕਾਸ ਦੀਆਂ ਮੰਜਿਲਾਂ ਪਾਰ ਕੀਤੀਆਂ ਹਨ'' ਇਸ ਪ੍ਰਮਾਣ ਤੋਂ ਇਹ ਸਪੱਸ਼ਟ ਹੈ ਕਿ ਪੰਜਾਬੀ ਅੱਠਵੀਂ ਸਦੀ ਦੇ ਅੰਤ ਤੱਕ ਨਿੰਮ ਚੁੱਕੀ ਸੀ।

ਪਿਆਰਾ ਸਿੰਘ ਪਦਮ ਨੇ ਵੀ ਡਾ. ਕਾਲਾ ਸਿੰਘ ਬੇਦੀ ਦੇ ਇਸ ਵਿਚਾਰ ਨਾਲ ਸਹਿਮਤੀ ਪ੍ਰਗਟ ਕੀਤੀ ਹੈ। ਉਹਨਾਂ ਦੁਆਰਾ ਵੀ ਆਪਣੀ ਪੁਸਤਕ 'ਪੰਜਾਬੀ ਭਾਸ਼ਾ ਦਾ ਵਿਕਾਸ਼' ਵਿਚ ਉਦਿਓਤਨ ਸੂਰੀ ਦੀ ਪਿੱਛੇ ਦਿੱਤੀ ਧਾਰਨਾ ਪੇਸ਼ ਕੀਤੀ ਗਈ ਹੈ। ਇਸ ਕਰਕੇ ਪ੍ਰੋ. ਦੁਨੀ ਚੰਦਰ ਨੇ ਸ਼ੋਰਸੈਨੀ ਨੂੰ ਪੰਜਾਬੀ ਤੇ ਹਿੰਦੀ ਦੀ ਮਾਂ ਕਿਹਾ ਹੈ। ਵੱਖ-ਵੱਖ ਵਿਦਵਾਨਾਂ ਦੁਆਰਾ ਪੰਜਾਬੀ ਤੇ ਸ਼ੌਰਸੈਨੀ ਅਪਭ੍ਰੰਸ਼ ਦੀ ਤੁਲਨਾ ਕਰਨ ਤੇ ਵੱਖ-ਵੱਖ ਸਮਾਨਤਾ ਹੋਣ ਦੇ ਬਾਵਜੂਦ ਕੁਝ ਕੁ ਭਾਸ਼ਾਈ ਵਿਰੋਧ ਵੀ ਪ੍ਰਾਪਤ ਹੁੰਦੇ ਹਨ। ਦੋਵਾਂ ਵਿਚਲੀਆਂ ਸਮਾਨਤਾਵਾਂ ਵਧੇਰੇ ਹੋਣ ਕਰਕੇ ਵਿਰੋਧ ਨੂੰ ਅੱਖੋਂ ਉਹਲੇ ਕਰਕੇ ਪੰਜਾਬੀ ਦਾ ਜਨਮ ਸ਼ੋਰਸੈਨੀ ਅਪਭ੍ਰੰਸ਼ ਤੋਂ ਮੰਨ ਲਿਆ ਜਾਂਦਾ ਹੈ। ਪਰ ਦੋਵਾਂ ਵਿਚ ਭਾਸ਼ਾਈ ਵਿਰੋਧ ਵੀ ਕੋਈ ਘੱਟ ਮਹੱਤਵਪੂਰਨ ਗੱਲ ਨਹੀਂ। ਕੁਝ ਵਿਦਵਾਨਾਂ ਦੇ ਵਿਚਾਰ ਅਨੁਸਾਰ ਪੰਜਾਬ ਦੀਆਂ ਪ੍ਰਾਚੀਨ ਬੋਲੀਆਂ ਵਿਚ ਥਾਂ–ਥਾਂ 'ਟੱਕੀ' ਤੇ 'ਕੇਕਈ' ਦੋ ਬੋਲੀਆਂ ਦੇ ਨਾਂ ਵਧੇਰੇ ਆਏ ਹਨ। ਇਹ ਪੰਜਾਬ ਦੀਆਂ ਇਲਾਕਾਈ ਬੋਲੀਆਂ ਹਨ। ਪਿਆਰਾ ਸਿੰਘ ਪਦਮ ਅਨੁਸਾਰ (1954:156)"ਟੱਕ ਪੂਰਬੀ ਪੰਜਾਬ ਤੇ ਕੇਕਯ ਪੱਛਮੀ ਪੰਜਾਬ ਦੇ ਪਾਸੇ ਹਿੱਸੇ ਦਾ ਪੁਰਾਣਾ ਨਾਂ ਹੈ। ਇਨ੍ਹਾਂ ਥਾਵਾਂ ਦੀਆਂ ਬੋਲੀਆਂ ਹੀ ਟੱਕੀ ਤੇ ਕੇਕਈ ਸਨ। ਅੱਜ 'ਟੱਕੀ ' ਦੀ ਥਾਂ ਮਾਝੀ ਮਾਲਵੀ ਨੇ ਤੇ 'ਕੇਕਈ'ਦੀ ਥਾਂ ਲਹਿੰਦੀ ਨੇ ਮੱਲੀ ਹੋਈ ਹੈ।" ਡਾ. ਧੀਰੇਂਦਰ ਵਰਮਾ (1958. 19 ਤੇ 50) ਜੋ ਲਹਿੰਦੀ ਤੇ ਪੰਜਾਬੀ ਨੂੰ ਦੋ ਵੱਖ-ਵੱਖ ਭਾਸ਼ਾਵਾਂ ਮੰਨਦੇ ਹੋਏ ਗ੍ਰੀਅਰਸਨ ਦੇ ਵਿਚਾਰ ਨਾਲ ਸਹਿਮਤੀ ਪ੍ਰਗਟ ਕਰਦੇ ਹਨ ਕਿ ਸ਼ੌਰਸੈਨੀ ਅਪਭ੍ਰੰਸ਼ ਤੋਂ ਵੱਖਰੀ ਜ਼ਰੂਰ ਕੋਈ ਅਜਿਹੀਆਂ ਅਪਭ੍ਰੰਸ਼ਾਂ ਮੌਜੂਦ ਹੋਣਗੀਆਂ ਜਿਨ੍ਹਾਂ ਵਿਚ ਆਧਨਿਕ ਭਾਸ਼ਾਵਾਂ/ਉਪਭਾਸ਼ਾਵਾਂ ਦੇ ਪਹਿਲੇ ਰੂਪ ਮਿਲਦੇ ਹੋਣਗੇ। ਉਹਨਾਂ ਅਨੁਸਾਰ ਲਹਿੰਦੀ ਲਈ ਇਕ ਕੈਕੇਈ ਅਪਭ੍ਰੰਸ਼ ਦੀ ਕਲਪਨਾ ਕੀਤੀ ਜਾ ਸਕਦੀ ਹੈ। ਪੰਜਾਬੀ ਦਾ ਸੰਬੰਧ ਵੀ ਕੈਕੇਈ ਅਪਭ੍ਰੰਸ਼ ਨਾਲ ਹੋਣਾ ਚਾਹੀਦਾ ਹੈ ਜਿਸ ਉੱਤੇ ਬਾਅਦ ਵਿਚ ਸ਼ੌਰਸੈਨੀ ਅਪਭ੍ਰੰਸ਼ ਦਾ ਪ੍ਰਭਾਵ ਪਿਆ ਹੋਵੇਗਾ। ਡਾ. ਧੀਰੇਂਦਰ ਵਰਮਾ ਦੇ ਇਸ ਮੱਤ ਤੋਂ ਪ੍ਰਭਾਵਿਤ ਹੋ ਕੇ ਡਾ. ਭੋਲਾ ਨਾਥ ਤਿਵਾੜੀ (1966. 126) ਨੇ ਵੀ ਇਸ ਗੱਲ ਨਾਲ ਸਹਿਮਤੀ ਪ੍ਰਗਟ ਕੀਤੀ ਕਿ ਕੈਕੇਈ ਅਪਭ੍ਰੰਸ਼ ਤੋਂ ਪੂਰਬੀ ਪੰਜਾਬੀ ਤੇ ਪੱਛਮੀ ਪੰਜਾਬੀ ਦੋਵਾਂ ਦਾ ਜਨਮ ਹੋਇਆ ਹੋਵੇਗਾ।

ਟੱਕ ਤੇ ਕੈਕੇਈ ਦੋਵੇਂ ਪ੍ਰਾਕ੍ਰਿਤਾਂ ਤੇ ਅਪਭ੍ਰੰਸ਼ਾਂ ਦਾ ਪ੍ਰਾਚੀਨ ਗ੍ਰੰਥਾਂ ਵਿਚ ਜ਼ਿਕਰ ਇਸ ਗੱਲ ਦਾ ਸਬੂਤ ਹੈ ਕਿ ਇਹ ਦੋਵੇਂ ਅਪਭ੍ਰੰਸ਼ਾਂ ਪੰਜਾਬ ਦੀਆਂ ਹੀ ਸਨ।

ਇਸ ਸਾਰੀ ਵਿਚਾਰ ਚਰਚਾ ਤੋਂ ਬਾਅਦ ਵਿਦਵਾਨਾਂ ਦੇ ਵਿਚਾਰਾਂ ਨੂੰ ਵਾਂਚਦੇ ਹੋਏ ਕਿਹਾ ਜਾ ਸਕਦਾ ਹੈ ਕਿ ਪੱਛਮੀ ਅਤੇ ਭਾਰਤੀ ਵਿਦਵਾਨ ਜ਼ਿਆਦਾਤਰ ਸ਼ੌਰਸੈਨੀ 'ਟੱਕ' ਅਤੇ ਕੈਕੇਈ ਅਪਭ੍ਰੰਸ਼ਾਂ ਤੋਂ ਮਾਝੀ ਉਪਭਾਸ਼ਾ ਦੀ ਉਤਪਤੀ ਮੰਨਦੇ ਹਨ। ਪਿੱਛੇ ਦਿੱਤੇ ਨਮੂਨਿਆਂ ਦੇ ਅਧਾਰ ਤੇ ਇਹਨਾਂ ਅਪਭ੍ਰੰਸ਼ਾ ਤੋਂ ਹੀ ਮਾਝੀ ਉਪਭਾਸ਼ਾ ਦੀ ਉਤਪਤੀ ਮੰਨੀ ਜਾ ਸਕਦੀ ਹੈ। ਇਸ ਤੋਂ ਇਲਾਵਾ ਮਾਝੀ ਉਪਭਾਸ਼ਾ ਪੰਜਾਬੀ ਦੀ ਸਾਹਿਤਕ ਭਾਸ਼ਾ ਵੀ ਮੰਨੀ ਜਾਂਦੀ ਹੈ। ਇਸ ਦੇ ਇਤਿਹਾਸ ਨੂੰ ਪੰਜਾਬੀ ਭਾਸ਼ਾ ਦੇ ਇਤਿਹਾਸਿਕ ਪਿਛੋਕੜ ਨਾਲ ਜੋੜ ਕੇ ਹੀ ਵੇਖਿਆ ਜਾ ਸਕਦਾ ਹੈ। ਮੁੱਢਲੇ ਸੋਮੇ ਵੈਦਿਕ ਭਾਸ਼ਾ ਤੋਂ ਲੈ ਕੇ ਸੰਸਕ੍ਰਿਤ, ਪਾਲੀ, ਟੱਕੀ ਆਦਿ ਭਾਸ਼ਾਵਾਂ ਨਾਲ ਮਾਝੀ ਉਪਭਾਸ਼ਾ ਦੀ ਸਾਂਝ ਤੇ ਨੇੜਤਾ ਪੰਜਾਬੀ ਦੀਆਂ ਬਾਕੀ ਉਪਭਾਸ਼ਾਵਾਂ ਨਾਲੋਂ ਵਧੇਰੇ ਹੈ। ਕਿਉਂਕਿ ਹਰ ਉਪਭਾਸ਼ਾ ਦੇ ਅੰਸ਼ ਉਸ ਦੀ ਸਬੰਧਿਤ ਭਾਸ਼ਾ ਵਿਚ ਮੌਜੂਦ ਹੁੰਦੇ ਹਨ। ਉਪਭਾਸ਼ਾ ਦਾ ਦਰਜਾ ਵੀ ਹਮੇਸ਼ਾ ਭਾਸ਼ਾ ਵਾਲਾ ਹੀ ਹੁੰਦਾ ਹੈ। ਦੋਵਾਂ ਵਿਚ ਅੰਤਰ ਕੇਵਲ ਏਨਾ ਹੀ ਹੁੰਦਾ ਕਿ ਭਾਸ਼ਾ ਵੱਡੇ ਖੇਤਰ ਦੀ ਬੋਲੀ ਹੁੰਦੀ ਹੈ ਤੇ ਉਪਭਾਸ਼ਾ ਉਸ ਵਿਚਲੇ ਛੋਟੇ ਖੇਤਰ ਦੀ। ਇੱਕ ਖੇਤਰ ਵਿੱਚ ਵਸਦੇ ਲੋਕਾਂ ਵਿਚੋਂ ਵੀ ਭਾਸ਼ਾਈ ਵਖਰੇਵੇਂ ਵੇਖੇ ਜਾ ਸਕਦੇ ਹਨ। ਬੋਲਚਾਲ ਦੀ ਭਾਸ਼ਾ ਹਰ ਜਗ੍ਹਾਂ ਇੱਕੋ ਜਿਹੀ ਨਹੀਂ ਬੋਲੀ ਜਾਂਦੀ ਇਸੇ ਲਈ ਬੋਲਚਾਲ ਦੀ ਭਾਸ਼ਾ ਦੇ ਸੰਬੰਧ ਵਿਚ ਇਕ ਕਹਾਵਤ ਆਮ ਕਹੀਂ ਜਾਂਦੀ ਹੈ ਕਿ 'ਬੋਲੀ ਬਾਰਾਂ ਕੋਹਾ ਤੇ ਬਦਲ ਜਾਂਦੀ ਹੈ'। ਇਸ ਸੰਬੰਧੀ ਹੇਠ ਲਿਖੇ ਵਾਕ ਨਮੂਨੇ ਵਜੋਂ ਵੇਖੇ ਜਾ ਸਕਦੇ ਹਨ।

ਮੈਂ ਉਹਨੂੰ ਵੇਖਣ ਜਾਊਂਗਾ। (ਮਲਵਈ ਉਪਭਾਸ਼ਾ)

ਮੈਂ ਉਸਾਂਹ ਵੇਖਣ ਵੈਸਾਂ। (ਲਹਿੰਦੀ)

ਮੈਂ ਉਸ ਕੀ ਵੇਖਣ ਜਾਸਾਂ। (ਪੋਠੋਹਾਰ)

ਮੈਂ ਉਹਨੂੰ ਵੇਖਣ ਜਾਵਾਂਗਾ। (ਮਾਝੀ)

ਪਰ ਸਾਹਿਤਕ ਭਾਸ਼ਾ ਵਿਚ ਇਹ ਸਾਰੇ ਰੂਪ ਪ੍ਰਵਾਨ ਨਹੀਂ ਹੁੰਦੇ ਕੇਵਲ ਮਾਝੀ ਉਪਭਾਸ਼ਾ ਵਾਲਾ ਰੂਪ ਹੀ ਵਰਤਿਆ ਜਾਂਦਾ ਹੈ ਜੋ ਕਿ ਮਾਝੇ ਦੀ ਬੋਲੀ ਦਾ ਹੈ। ਕਿਉਂਕਿ ਸਾਹਿਤਕ ਪੰਜਾਬੀ ਦੀ ਨੀਂਹ ਮਾਝੇ ਖੇਤਰ ਦੀ ਬੋਲੀ

ਜੋ ਪੁਰਾਣੇ ਪੰਜਾਬ ਵਿਚ ਜ਼ਿਲ੍ਹਾ ਅੰਮ੍ਰਿਤਸਰ, ਲਾਹੌਰ ਅਤੇ ਗੁਜਰਾਂਵਾਲਾ ਆਦਿ ਦੇ ਇਲਾਕੇ ਵਿਚ ਬੋਲੀ ਜਾਂਦੀ ਸੀ ਅਤੇ ਅਜੋਕੇ ਪੰਜਾਬ ਵਿਚ ਜ਼ਿਲ੍ਹਾ ਅੰਮ੍ਰਿਤਸਰ, ਗੁਰਦਾਸਪੁਰ ਅਤੇ ਫਿਰੋਜ਼ਪੁਰ ਜ਼ਿਲ੍ਹੇ ਦੇ ਕੁਝ ਖੇਤਰਾਂ ਵਿਚ ਬੋਲੀ ਜਾਂਦੀ ਹੈ, ਇਸ ਦੇ ਆਧਾਰ 'ਤੇ ਰੱਖੀ ਗਈ ਹੈ।

**1.4 ਸਮੱਗਰੀ**

ਖੇਤਰੀ ਖੋਜ ਕਾਰਜ ਵਿਚ ਪਲੇਠਾ ਕਦਮ ਸੂਚਕਾਂ ਤੋਂ ਖੋਜ ਸਮੱਗਰੀ ਇੱਕਠੀ ਕਰਨਾ ਹੈ। ਖੋਜ ਕਾਰਜ ਨੂੰ ਸੁਹਿਰਦਤਾ ਨਾਲ ਨੇਪਰੇ ਚਾੜ੍ਹਨ ਅਤੇ ਸਮੱਗਰੀ ਨੂੰ ਪ੍ਰਮਾਣਿਕਤਾ ਦੇਣ ਲਈ ਸੂਚਕਾਂ ਦੀ ਵਰਗ ਵੰਡ ਕੀਤੀ ਜਾਂਦੀ ਹੈ, ਇਹ ਲਿੰਗ, ਜਾਤ ਪਾਤ ਜਾਂ ਉਮਰ ਆਧਾਰਿਤ ਹੋ ਸਕਦੀ ਹੈ। ਇਸੇ ਸੰਦਰਭ ਵਿਚ ਮਾਝੀ ਉਪਭਾਸ਼ਾ ਦਾ ਖੇਤਰ ਨਿਸ਼ਚਿਤ ਕਰਕੇ, ਉਮਰ ਦੇ ਆਧਾਰ ’ਤੇ 15-25, 25-40, 40-55 ਅਤੇ 55 ਤੋਂ ਵੱਧ ਉਮਰ ਦੇ ਅਨਪੜ੍ਹ ਬਜੁਰਗਾਂ ਨੂੰ ਵੱਖ-ਵੱਖ ਵਰਗਾਂ ਵਿਚ ਰੱਖਿਆ ਗਿਆ ਹੈ। ਇਹਨਾਂ ਸੂਚਕਾਂ ਤੋਂ ਉਨ੍ਹਾਂ ਦੇ ਨਿੱਜੀ ਜੀਵਨ ਤੇ ਪਿਛੋਕੜ, ਘਟਨਾਵਾਂ, ਸਭਿਆਚਾਰ ਅਤੇ ਭਾਸ਼ਾ ਦੇ ਪੱਖਾਂ ਬਾਰੇ ਜਾਣਕਾਰੀ ਇਕੱਤਰ ਕਰਨ ਲਈ ਵਿਅਕਤੀਗਤ ਮੁਲਾਕਾਤਾਂ, ਪ੍ਰਸ਼ਨੋਤਰੀਆਂ ਆਦਿ ਸਰਵੇਖਣ ਵਿਧੀਆਂ ਦਾ ਪ੍ਰਯੋਗ ਕੀਤਾ ਗਿਆ ਹੈ। ਖੋਜ-ਪ੍ਰਬੰਧ ਵਿਚਲੇ ਵਿਸ਼ਾ-ਖੰਡਾਂ ਬਾਰੇ ਸੰਪੂਰਨ ਜਾਣਕਾਰੀ ਪ੍ਰਾਪਤ ਕਰਨ ਲਈ ਨਿਰਧਾਰਿਤ ਸੀਮਾ ਤੋਂ ਬਾਹਰ ਵੀ ਸਰਵੇਖਣ ਕਰਨ ਦੀ ਕੋਸ਼ਿਸ਼ ਕੀਤੀ ਗਈ । ਮਾਝੀ ਉਪਭਾਸ਼ਾ ਦੇ ਨਮੂਨੇ ਜਿਵੇਂ ਆਮ ਵਰਤੋਂ ਦੀਆਂ ਚੀਜਾਂ ਅਤੇ ਸਥਾਨਾਂ ਦੇ ਨਾਵਾਂ ਦੀ ਇਕ ਸੂਚੀ ਤਿਆਰ ਕੀਤੀ ਗਈ। ਭਾਸ਼ਾ ਦੀ ਗੁਪਤ ਸ਼ਬਦਾਵਲੀ ਅਤੇ ਗੁੱਝੇ ਭੇਦਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਇਸ ਇਲਾਕੇ ਦੇ ਖੁਸ਼ੀ-ਗ਼ਮੀ, ਦਿਨ-ਦਿਹਾਰ ਅਤੇ ਸਮਾਗਮਾਂ ਵਿਚ ਸ਼ਾਮਿਲ ਹੋਣ ਦੀ ਕੋਸ਼ਿਸ਼ ਕੀਤੀ ਗਈ।

ਉਪਰੋਕਤ ਸੰਦਰਭ ਵਿਚ ਮਾਝੀ ਉਪਭਾਸ਼ਾ ਨਾਲ ਸਬੰਧਤ ਇਕੱਤਰੀਕਰਨ ਉਪਰੰਤ ਪ੍ਰਾਪਤ ਸਮੱਗਰੀ ਨੂੰ ਤਰਤੀਬਵਾਰ ਕੀਤਾ ਗਿਆ। ਸਧਾਰਨ ਸ਼ਬਦਾਵਲੀ ਵਿਚ ਆਮ ਵਿਅਕਤੀ ਤੋਂ ਪ੍ਰਾਪਤ ਜਾਣਕਾਰੀ ਨੂੰ ਵੀ ਅਣਗੌਲਿਆ ਨਹੀਂ ਕੀਤਾ ਗਿਆ। ਇਸ ਪ੍ਰਾਪਤ ਸਮੱਗਰੀ ਦੇ ਕੁਝ ਨਮੂਨੇ ਹੇਠਾਂ ਲਿਖੇ ਅਨੁਸਾਰ ਹਨ:

ਸਾਡੇ ਵੀ ਇੱਤਰ੍ਹਾਂ ਦਾ ਗਾੜੀ ਫਗਣ ਲਾਗੇ ਬਸੰਤ ਪੈਂਚਮੀ ਨੂੰ ਛੇਹਰਟੇ ਡਾਢਾ ਮੇਲਾ ਹੁੰਦੈ। ਕੀ ਪਿਆ ਵੇਹਣਾ ਏਂ, ਉਥੇ ਵੀ ਛਹਬਰਾਂ ਲਗ ਜਾਂਦੀਆਂ ਨੇ, ਇਸ ਦੇ ਮੁਕਾਬਲੇ ਤੇ ਧੁਆਡੇ ਕੀ ਹੌਣੈ। ਵੀਹ ਪੰਝੀ ਦਿਨ

ਰਹਿੰਦੈ ਨੇ, ਕਿਤੇ ਵਾਢੇ ਨਾ ਜਾਈਂ ਆਪੂੰ ਆ ਜਾਈਂ ਜਾਂ ਅਸੀਂ ਖੜ ਲਵਾਂਗੇ, ਫੇਰ ਵੇਖੀਂ ਪੈਂਚਮੀ ਦੀਆਂ ਲੱਜਤਾਂ। ਕੇਹਾ ਰੰਗ ਬੱਝਦਾ ਹੈ।

ਹਾਂ ਜੀ ਤੇ ਉਹ ਅਜੇ ਬਹੁਤ ਭਰਤੀਆਂ ਉਹਨੇ ਵਿਚਾਰੇ ਨੇ ਵੇਖੀਆਂ ਮਤਲਬ ਵੀਹ ਤੋਂ ਤ੍ਹਾਂ ਈ ਟੱਪ ਗਿਆ ਸੀ ਉਹ ਵੀ। ਤੇ ਹਿੰਮਤ ਬੰਦੇ ਨੇ ਹਾਰੀ ਨ੍ਹੀਂ। ਹੁਣ ਉਹਦੀ ਸੁਣੀ ਗਈ ਜੀ ਦੇਖਲੋ। ਤੇ ਚਲੀ ਗਿਆ ਜੇ ਉਹ ਵੀ ਆਂਹਦਾ ਬਈ ਏਨੀਆਂ ਮੈਂ ਵੇਖਲੀਆਂ ਛੱਡੋ ਪਰ੍ਹਾਂ ਕੀ ਕਰਨ ਜਾਣਾ। ਆਸ ਹੋਣੀ ਚਾਹੀਦੀ ਆ ਬੰਦੇ ਨੰ ...

ਨਵੇਂ ਵਾਸਤੇ ਕਰਨਾ ਨਵਾਂ ਕੰਮ ਮਿਲਣਾ ਹੁੰਦਾ ਤਾਂ ਔਖਾ ਈ ਆ। ਕਹਿਣਾ ਸੌਕਾ ਆ ਬੀ ਜਦੋਂ ਅਸੀਂ ਪ੍ਰੈਕਟੀਕਲੀ ਕਰਦੇ ਆਂ ਤਾਂ ਉਦੋਂ ਬੜਾ ਔਖਾ ਜਾਪਦਾ ਬਈ ਨਹੀਂ ਇਹ ਨ੍ਹੀਂ ਹੋ ਸਕਦਾ।...

ਹੋਰ ਇਨ੍ਹਾਂ ਨੰ ਕੀ ਹੋਣ ਡਿਐ?

ਇਥੇ ਉਰੇ ਨੁਕੱਰੇ ਸੁੱਟਦੇ।

ਜਿਹੜਾ ਨਿੱਕਲ ਜੇਗਾ ਉਹੀ ਸਹੀ।

ਟਰੈਟਰ ਆ ਗਿਆ। ਪੱਠੇ ਬਿਜਾਦੇ ਰਟਾਵੇਟਰ ਨਾਲ।

ਆਹੋ ਤੇ ਉਹ ਵੀ ਕਾਲ੍ਹਾ ਹੋਣਾ।

ਪੰਦਰਾਂ ਦਿਨ ਵਿਹਲੇ ਬੈਹ ਰਹੇ ਉਹ ਕਾਹਲ਼ਾ ਸੌਮਵਾਰ ਸਕਲ ਲੱਗਣਾ।

ਹਾਂ ਵੱਤਰੇ ਆ ਗਿਆ ਉਹ ਤੇ।

ਉੱਗ ਪੈਣੈ ਹੋਰ ਇਨ੍ਹਾਂ ਨੰ ਕੀ ਹੋਣ ਡਿਆ।

ਨਹੀਂ ਸਰ ਜਾਣਾ ਉਹਦਾ ਹੁਣ ਤਾਂ ਫੌਜੀ ਉਧਰੋਂ ਡਹਿ ਪਿਆ ਲਗਾਉਣ।

### 1.4.1 ਨਿੱਤ ਬੋਲੀ ਦੇ ਸ਼ਬਦ ਨਮੂਨੇ ਵਜੋਂ

| | |
|---|---|
| ਹੱਲ | ਪੰਜਾਲੀ |
| ਸੁਹਾਗਾ | ਕਰਾਹ |
| ਵੇਲਣਾ | ਗੱਡਾ |

| | |
|---|---|
| ਵਾੜਾ | ਗੁਡਾਈ |
| ਵਾਹੀ | ਬਿਆਈ( ਬਿਜਾਈ) |
| ਸਿੰਜਣਾ | ਵਾਡੀ |
| ਵਾਣ | ਸਿਆੜ |
| ਵੱਤਰ | |

## 1.5 ਲੋਕ ਸਾਹਿਤ:

ਲੋਕ-ਸਾਹਿਤ ਉਸ ਖੇਤਰ ਦੇ ਸਭਿਆਚਾਰ ਦਾ ਸ਼ੀਸ਼ਾ ਹੁੰਦਾ ਹੈ, ਜਿਸ ਰਾਹੀਂ ਲੋਕਾਂ ਬਾਰੇ ਭਰਪੂਰ ਜਾਣਕਾਰੀ ਪ੍ਰਾਪਤ ਹੁੰਦੀ ਹੈ। ਲੋਕ-ਸਾਹਿਤ ਪਰਿਵਰਤਨਸ਼ੀਲ ਹੋਣ ਕਰਕੇ ਨਿਰੰਤਰ ਦਰਿਆ ਦੀ ਤਰ੍ਹਾਂ ਵਹਿੰਦਾ ਹੈ। ਇਹ ਪਰੰਪਰਾ ਦੀ ਵਸਤੂ ਹੁੰਦਾ ਹੈ, ਪੀੜ੍ਹੀਉਂ ਪੀੜ੍ਹੀ ਅੱਗੇ ਮੌਖਿਕ ਰੂਪ ਵਿਚ ਪ੍ਰਾਪਤ ਹੁੰਦਾ ਹੈ। ਲੋਕ-ਸਾਹਿਤ ਉੱਪਰ ਉਸ ਸਮੇਂ ਚੱਲਦੀਆਂ ਲਹਿਰਾਂ, ਧਰਮ ਅਤੇ ਰਾਜਨੀਤੀ ਦਾ ਪ੍ਰਭਾਵ ਪੈਣਾ ਲਾਜ਼ਮੀਂ ਹੁੰਦਾ ਹੈ। ਲੋਕ-ਸਾਹਿਤ ਲੋਕਾਂ ਦੀ ਰਚਨਾ ਹੋਣ ਕਾਰਨ ਮੂੰਹੋਂ-ਮੂੰਹ ਤੁਰਦੀ ਹਮੇਸ਼ਾਂ ਰੂਪ ਵਟਾਉਂਦੀ ਰਹਿੰਦੀ ਹੈ। ਇਹ ਸਾਹਿਤ ਕਿਸੇ ਇਕ ਆਦਮੀ ਦੇ ਨਹੀਂ ਸਗੋਂ ਸਮੁੱਚੇ ਸਮਾਜ ਦੇ ਮਨੋਵੇਗਾਂ, ਵਿਚਾਰਾਂ ਨੂੰ ਉਜਾਗਰ ਕਰਦਾ ਹੈ। ਲੋਕ-ਸਾਹਿਤ ਉਸ ਖਿੱਤੇ ਦੇ ਲੋਕਾਂ ਦੀ ਮੂਲ ਸੰਸਕ੍ਰਿਤੀ ਨੂੰ ਸਮਝਣ ਲਈ ਸਹਾਈ ਹੁੰਦਾ ਹੈ। ਲੋਕ-ਸਾਹਿਤ ਮਨੁੱਖ ਦੀ ਹਮੇਸ਼ਾਂ ਜਿਉਂਦੇ ਰਹਿਣ ਦੀ ਚੇਤੰਨਤਾ ਦਾ ਜਿਉਂਦਾ ਜਾਗਦਾ ਸਬੂਤ ਮੰਨਿਆ ਜਾਂਦਾ ਹੈ। ਲੋਕ-ਸਾਹਿਤ ਨੂੰ ਦੋ ਭਾਗਾਂ ਵਿਚ ਵੰਡਿਆ ਜਾਂਦਾ ਹੈ। ਪਹਿਲਾ ਭਾਗ ਲੋਕ-ਕਾਵਿ ਤੇ ਦੂਜਾ ਲੋਕ-ਕਹਾਣੀਆਂ। ਲੋਕ-ਕਾਵਿ ਵਿਚ ਲੋਕ-ਗੀਤ, ਸਿੱਠਣੀਆਂ, ਲੰਬੀਆਂ ਬੋਲੀਆਂ, ਸੁਹਾਗ, ਘੋੜੀਆਂ, ਅਲਾਹੁਣੀਆਂ ਆਦਿ ਸ਼ਾਮਿਲ ਕੀਤੇ ਜਾਂਦੇ ਹਨ।

### 1.5.1 ਲੋਕ ਕਹਾਣੀਆਂ :

ਇਕ ਬੁੱਧੂ ਆਪਣਾ ਬੱਕਰਾ ਵੇਚਣ ਸੈਰ ਨੂੰ ਲਈ ਜਾਂਦਾ ਸੀ। ਤਿੱਨ ਠੱਗੋਂ ਨੇ ਉਹਨੂੰ ਡਿਢਾ ਤੇ ਸਲਾਹ ਕੀਤੀ ਉਹਨੇ ਪਈ ਇਹਦੇ ਕੋਲੋਂ ਇਹ ਬੱਕਰਾ ਠੱਗੀ ਏ । ਪਹਿਲਾ ਉਹਨਾਂ ਵਿਚੋਂ ਇਕ ਠੱਗ ਉਹ ਨੂੰ ਜਾ ਮਿਲਿਆ ਤੇ ਆਖਣ ਲੱਗਾਂ ਭਲਿਆ ਲੋਕਾਂ ਇਸ ਕੁੱਤੇ ਨੂੰ ਕਿੱਥੇ ਲੈ ਚੱਲਿਆਂ। ਉਹ ਭਹਦੂ ਅੱਗੋਂ ਬੋਲਦਾ ਦਹਿਦਾ ਨੀ ਇਹ

ਕੁੱਤਾ ਏਹ ਕੀ ਬੱਕਰਾ। ਇਹ ਆਖ ਕੇ ਉਹ ਅੱਗੇ ਤੁਰ ਪਿਆਂ ਥੋੜੀ ਦੂਰ ਗਿਆ ਉਹਨੂੰ ਦੂਜਾ ਠੱਗ ਮਿਲ ਗਿਆ। ਉਹ ਵੀ ਪਿੱਛ ਦਾ ਭਾਈ ਜੁਵਾਂਨਾ ਇਸ ਕੁੱਤੇ ਨੂੰ ਕੀ ਕਰੇਗਾ। ਉਹ ਚਿੜ ਕੇ ਬੋਲਿਆਂ ਅੰਨਾਂ ਹੋ ਗਿਆਂ ਏ ਤੈਨੂੰ ਏ ਕੁੱਤਾ ਜਾਪਦਾ ਏ। ਤੇ ਫੇਰ ਗਤੂਰ ਪਿਆ। ਪਰ ਹੁਣ ਉਹ ਸੋਚਣ ਲੱਗਾ ਪਿਆ ਕੀਤੇ ਮੈਂ ਤੇ ਨਹੀਂ ਬੁੱਧੂ ਮੈਨੂੰ ਦੋ ਜਾਣਿਆ ਨੇ ਆਖ ਤੇ ਜੋ ਏ ਕੁੱਤਾ ਈ। ਅਜੇ ਉਹ  ਇਹੋ ਸੋਚਦਾ ਸੀ ਜੋ ਤੀਜਾ ਠੱਗ ਵੀ ਆ ਮਿਲਿਆਂ ਤੇ ਉਹਨੇ ਵੀ ਇਹੋ ਕੁਝ ਆਖਿਆ ਉਹ ਭਰਾ ਵਾ ਇਹ ਕੁੱਤੇ ਨੂੰ ਕਿਉਂ ਧੁਈ ਫਿਰਦਾ ਏ ਹੁਣ ਅਣ ਸਧਿਰ  ਨੂੰ ਯਕੀਨ ਹੋ ਗਿਆ ਭਈ ਉਹ ਕੁੱਤਾ ਈ ਏ। ਤੇ ਉਹ ਬੱਕਰੇ ਨੂੰ ਉੱਥੇ ਛੱਡ ਆਪ ਘਰ ਨੂੰ ਮੁੜ ਗਿਆ । ਉਹਦੇ ਜਾਣ ਪਿੱਛੋਂ ਠੱਗਾਂ ਨੇ ਬੱਕਰੇ ਨੂੰ ਫੜ ਲਿਆ

**1.5.2 ਲੋਕ-ਗੀਤ**

ਲੋਕ-ਗੀਤਾਂ ਵਿਚ ਸੰਬੰਧਿਤ ਲੋਕ-ਸਮੂਹ ਦੇ ਸੁਭਾਅ, ਕੰਮ-ਕਾਜ, ਪਿਆਰ, ਵਿਰੋਧ, ਤਾਨ੍ਹੇ-ਮਿਹਣੇ, ਨਾਰਾਜ਼ਗੀ ਵੇਖਣ ਨੂੰ ਮਿਲਦੇ ਹਨ। ਕੁੜੀਆਂ ਦੇ ਮਨੋਵੇਗਾਂ ਨੂੰ ਵੀ ਲੋਕ-ਗੀਤਾਂ ਵਿਚ ਵੇਖਿਆ ਜਾ ਸਕਦਾ ਹੈ। ਨਮੂਨੇ ਵਜੋਂ:

ਉੱਚੇ ਟਿੱਬੇ ਹਲ ਵਾਹੁੰਦਿਆ, ਤੇਰਾ ਮੁੱਕਦਾ ਬੀ,
ਕਦੋਂ ਘਰ ਆਵੇਗਾ, ਮੇਰਾ ਨਾ ਲਗਦਾ ਜੀ।
ਉੱਚੇ ਟਿੱਬੇ ਹਲ ਵਾਹੁੰਦਿਆ, ਥੋੜਾ ਪਾਇਓ ਬੀ
ਨੂੰਹਾਂ ਨੂੰ ਤੋਰ ਦਿਓ ਘਰ ਰੱਖੋ ਮਜਾਜਣ ਧੀ।
ਉੱਚੇ ਟਿੱਬੇ ਤੇ ਮਾਲ ਛੇੜਿਆ ਵੇ
ਘਰ ਆ ਜਾਹ ਮੱਖਣ ਦਿਆ ਪੇੜਿਆ ਵੇ।

ਜੇ ਤੁਰ ਚੱਲਿਓ ਨੋਕਰੀ ਮੈਂ ਮਗਰੇ ਆਊਂਗੀ
ਮੇਮ ਸਾਹਿਬ ਵਾਲੀ ਕੁਰਸੀ ਵੇ ਬਰਾਬਰ ਡ੍ਹਾਊਂਗੀ।

ਛੜਿਆਂ ਨੂੰ ਨਾ ਐਵੇਂ ਜਾਣੀਂ

ਕਰਦੇ ਕੰਮ ਕਮਾਲ ਦੇ

ਛੜਿਆਂ ਨੇ ਦਿੱਲੀ ਲੁੱਟੀ

ਦੁਪਹਿਰੇ ਦੀਵਾ ਬਾਲਕੇ

ਛਵ੍ਹਾਰੇ ਤੇ ਛਵ੍ਹਾਰਾ

ਤੇ ਇਕ ਵਾਰ ਮਿਲ ਜਾਈ  ਖਾਂ ਕਵਾਰਾ

ਲੰਬੜਾਂ ਦਾ ਮੁੰਡਾ

ਨਿੱਤ ਆਉਂਦਾ ਪਛਵਾੜੇ

ਇਕ ਵਾਰ ਮਿਲ

ਕਾਹਨੂੰ ਲਾਓਨੀਆਂ ਲਾਰੇ

ਆ ਵੇ ਦਿਉਰਾ, ਬਹਿ ਵੇ ਦਿਉਰਾ

ਮਿੱਠੀਆਂ ਗੱਲਾਂ ਕਰ ਵੇ

ਮੇਰਾ ਜੀ ਨਹੀਂ ਲਗਦਾ

ਵੀਰ ਤੇਰਾ ਨਹੀਂ ਘਰ ਵੇ।

ਰੋਹੀ ਵਾਲੇ ਖੂਹ ਤੇ ਨੀ

ਮੈਂ ਰੋਟੀ ਲੈ ਕੇ ਜਾਨੀ ਆਂ

ਉਥੇ ਪੋਣਾ ਟੰਗ ਆਈ ਆਂ

ਛੋਟਾ ਦਿਉਰ ਨਾਨਕੇ ਮੰਗ ਆਈ ਆਂ।

ਸਹੁਰੇ ਮੇਰੇ ਤੇ ਪੰਜ ਸੱਤ ਕੋਠੇ

ਅੱਡੀ ਮਾਰਕੇ ਢਾਹਵਾਂਗੇ

ਚੱਲ੍ਹ ਬੱਗਿਆ ਦੀ ਸੜਕ ਬਣਾਂਵਾਗੇ।

ਸੌਹਰੇ ਮੇਰੇ ਖਰਬੂਜੇ ਆਂਦੇ

ਮੈਨੂੰ ਦਿੱਤੀ ਪਿੱਦੀ ਸੌਹਰਿਆ

ਵੇ ਤੇਰੇ ਜਾਨ ਨੂੰ ਮੈਂ ਖਿੜਕੀ ਉਹਲੇ ਪਿੱਟੀ।

ਗੱਡੇ ਆਏ ਵਾਣ ਦੇ

ਗਡ੍ਹੀਰੇ ਆਏ ਵਾਣ ਦੇ

ਹਾਏ ਨੀ ਸੱਸੇ ਹੋਣੀਏਂ

ਜੋੜੀ ਨੂੰ ਮੇਲੇ ਜਾਣਦੇ।

ਸੱਸੇ ਲੜਿਆ ਨਾ ਕਰ

ਸੜਿਆ ਨਾ ਕਰ

ਸਾਨੂੰ ਅੱਡ ਕਰ ਦੇਹ

ਸਾਡੇ ਬਾਪ ਦਾ ਜਵਾਈ

ਸਾਡੇ ਵੱਲ ਕਰ ਦੇਹ

ਸ਼ਕਰ ਭਰੀ ਪਰਾਤ

ਨੂੰਹ ਸੱਸ ਲੜਦੀ ਨੂੰ

ਪੈ ਗਈ ਅੱਧੀ ਰਾਤ।

ਡੋਲੇ ਦਾ ਮੂੰਹ ਖੋਲ੍ਹੋ ਜੀ ਮਹਾਰਾਜ ਕੁਹਾਰੋ।

ਡੋਲੇ ਦਾ ਮੂੰਹ ਉੱਚਾ ਜੀ ਮਹਾਰਾਜ ਕੁਹਾਰੋ

ਵਿਚ ਆ ਮੋਤੀ ਸੁੱਚਾ ਜੀ ਮਹਾਰਾਜ ਕੁਹਾਰੋ

ਡੋਲੇ ਦਾ ਮੂੰਹ ਭੀੜਾ ਜੀ ਮਹਾਰਾਜ ਕੁਹਾਰੋ

ਵਿਚ ਆ ਸਾਡਾ ਹੀਰਾ ਜੀ ਮਹਾਰਾਜ ਕੁਹਾਰੋ

ਲੈ-ਲਓ ਆਪਣਾ ਲਾਗ ਜੀ ਮਹਾਰਾਜ ਕੁਹਾਰੋ

ਦੇ ਦਿਓ ਸਾਡਾ ਮਾਲ ਜੀ ਮਹਾਰਾਜ ਕੁਹਾਰੋ

ਨੀ ਬੁੱਕਲ ਮਾਰੋ ਖੇਸ ਦੀ, ਵਹੁਟੀ ਆਈ ਲਾੜੇ ਦੇ ਮੇਚ ਦੀ।

ਨੀ ਬੁੱਕਲ ਮਾਰੋ ਕੱਸਕੇ ਵਹੁਟੀ ਆਈ ਲਾੜੇ ਨਾਲ ਹੱਸ ਕੇ।

ਪੇਠਾ ਮਾਈਓ ਪੇਠੜਾ-ਪੇਠਾ

ਨੀ ਪੇਠਾ ਮਾਈਓ ਪੇਠੜਾ ਪੇਠਾ

ਪੁੱਤਰ ਜੰਮੇ ਮਾਂ- ਵਾੜੀਏ ਜੇਠਾ

ਜੇਠੇ ਜੰਮੇ ਮਿਲਣ ਵਧਾਈਆਂ

ਨੀ ਲਾਲ ਜੰਮੇ ਮਿਲਣ ਵਧਾਈਆਂ

ਅੱਜ ਅਸੀਂ ਆਂਦੜਾ, ਗੁੜ ਮਿੱਠਾ

ਅੱਜ ਤੇਰੇ ਬਾਬੇ ਦਾ ਘਰ ਡਿੱਠਾ

ਅੱਜ ਅਸੀਂ ਆਂਦੜਾ ਤੇਲ

ਅੱਜ ਤੇਰੇ ਸਾਹੇ ਦਾ ਮੇਲ

ਮਾਝੇ ਪਾਰ ਝਨਾਵਾਂ ਦੇ ਠੰਡੀਆਂ ਨੀ ਛਾਵਾਂ

ਮਾਝੇ ਵਜੇ ਦੋਤਰਾ ਮਾਏ ਮਾਝੇ ਜਾਣਾ

ਧੀਏ ਬਾਪ ਜੁ ਤੇਰੇ ਦੇਸਾਂ ਦਾ ਰਾਜਾ

ਦੇਵੇ ਮਹਿਲ ਪਵਾ ਧੀਏ ਕਾਹਨੂੰ ਜਾਣਾ

ਮਾਏ ਭੱਠ ਪਾਵਾਂ ਤੇਰੇ ਮਹਿਲ ਤੇ ਮਾੜੀਆਂ

ਕੁਲੀ ਕਰਾਂ ਨੀ ਕਬੂਲ ਮਾਏ ਮਾਝੇ ਜਾਣਾ

ਧੀਏ ਚਾਚਾ ਤੇਰਾ ਜੰਮੂ ਦਾ ਰਾਜਾ

ਦੇਵੇ ਲੀੜੇ ਬਣਾ ਧੀਏ ਕਾਹਨੂੰ ਜਾਣਾ

ਮਾਏ ਭੱਠ ਪਾਵਾਂ ਤੇਰੇ ਲੀੜੇ ਤੇ ਲੱਤੇ

ਲੀਰਾ ਕਰਾਂ ਨੀ ਕਬੂਲ ਮਾਏ ਮਾਝੇ ਜਾਣਾ

ਧੀਏ ਮਾਮਾ ਤੇਰਾ ਸਰਗੋਧੇ ਦਾ ਰਾਜਾ

ਦੇਵੇ ਚੂੜਾ ਬਣਾ ਧੀਏ ਕਾਹਨੂੰ ਜਾਣਾ

ਮਾਏ ਭੱਠ ਪਾਵਾਂ ਤੇਰਾ ਚੂੜਾ ਤੇ ਬੀੜਾ

ਵੰਗਾ ਕਰਾਂ ਨੀ ਕਬੂਲ ਮਾਏ ਮਾਝੇ ਜਾਣਾ

ਧੀਏ ਚਾਚੀਆ ਤੇਰੀਆਂ ਸਦਾ ਦੀਆਂ ਗੋਲੀਆਂ

ਉਨ੍ਹਾਂ ਦਾ ਪੀਠਾ ਖਾਹ ਧੀਏ ਕਾਹਨੂੰ ਜਾਣਾ

ਮਾਏ ਭੱਠ ਪਾਵਾਂ ਤੇਰਾ ਪੀਹਣਾ ਤੇ ਕੱਤਣਾ

ਪੀਹਣ ਕਰਾਂ ਨੀ ਕਬੂਲ ਮਾਏ ਮਾਝੇ ਜਾਣਾ

ਧੀਏ ਭਾਬੀਆਂ ਤੇਰੀਆਂ ਸਦਾ ਦੀਆਂ ਗੋਲੀਆ

ਉਨ੍ਹਾਂ ਤੇ ਹੁਕਮ ਚਲਾ ਧੀਏ ਕਾਹਨੂੰ ਜਾਣਾ

ਅੱਗ ਲਾਵਾਂ ਤੇਰੇ ਹੁਕਮ ਤੇ ਹਾਸਲ

ਹੁਕਮ ਕਰਾਂ ਨੀ ਕਬੂਲ ਮਾਏ ਮਾਝੇ ਜਾਣਾ

ਮੋਈਏ ਤੂੰ ਰੰਡੇਟੀ ਮੈਂ ਰਾਜੇ ਦਾ ਬੇਟਾ

ਤੇਰਾ ਮੇਰਾ ਜੋੜ ਨਾ ਬਣਦਾ  ਨੀ ਮੈਂ ਨਹੀਉਂ ਖੜਨਾ

ਮਾਏ ਜੇ ਜਾਣਾ ਸਿੰਘ ਬਚਨਾ ਦਾ ਝੂਠਾ

ਆਖੀਆਂ ਕਰਾਂ ਕਬੂਲ ਮਾਏ ਮੈਂ ਨਹੀਉਂ ਜਾਣਾ

**1.5.3 ਲੋਕ ਸਿਆਣਪਾਂ:**

ਸਮਾਜਕ ਜੀਵਨ ਦੇ ਅਚਾਰ ਵਿਹਾਰ ਵਿਚੋਂ ਪ੍ਰਾਪਤ ਤਜਰਬੇ ਨੂੰ ਇਕ ਪੀੜ੍ਹੀ ਤੋਂ ਦੂਜੀ ਪੀੜ੍ਹੀ ਤੱਕ ਪਹੁੰਚਾਉਣ ਲਈ ਲੋਕ ਸਿਆਣਪਾਂ ਦੀ ਰਚਨਾ ਹੁੰਦੀ ਹੈ। ਇਹ ਰਚਨਾ ਵਿਅਕਤੀਗਤ ਨਹੀਂ ਸਗੋਂ ਸਮੂਹਿਕ ਹੋ ਨਿਬੜਦੀਆਂ ਹਨ। ਆਮ ਤੌਰ ’ਤੇ ਅਖਾਣਾ, ਮੁਹਾਵਰੇ ਤੇ ਬੁਝਾਰਤਾਂ ਰਾਹੀਂ ਸੰਚਾਰ ਕਰਦੀਆਂ ਹਨ। ਨਮੂਨੇ ਵਜੋਂ:

ਗੋਲੇ ਹੋ ਕਮਾਈਏ

ਬੀਬੇ ਬਣ ਕੇ ਖਾਈਏ ।

ਖੇਤੀ ਕਰਮਾ ਸੇਤੀ।

ਹੱਥੀਂ ਵਣਜ ਸੁਨੇਹੀ ਖੇਤੀ

ਕਦੀ ਨਾ ਹੁੰਦੇ ਬੱਤੀਆਂ ਦੇ ਤੇਤੀ।

ਜਿੰਨੀ ਗੋਡੀ ਓਨੀ ਡੋਡੀ।।

ਜਿਸ ਖੇਤੀ ਵਿਚ ਖਸਮ ਨਾ ਜਾਵੇ

ਉਹ ਖੇਤੀ ਖਸਮ ਨੂੰ ਖਾਵੇ।

ਮੀਂਹ ਪਿਆ ਦੀਵਾਲੀ

ਜਿਹਾ ਫੋਸੀ ਤਿਹਾ ਹਾਲੀ।

ਜੱਟ ਮਹਿਆਂ ਸੰਸਾਰ ਕਬੀਲਾ ਗਾਲਣਾ

ਕੁੱਕੜ ਕਾਂ ਕੰਬੋ ਕਬੀਲਾ ਪਾਲਣਾ।

ਜੱਟ ਪੱਟ ਤੇ ਫੱਟ

ਤਿੰਨੇ ਬਜੇ ਰਾਸ।

ਘਰ ਹੋਣ ਰੋਟੀਆਂ

ਭਜੀਆਂ ਆਉਣ ਵਹੁਟੀਆਂ।

ਖਾਣ ਪੀਣ ਨੂੰ ਨੂਰ ਪਰੀ.

ਭਾਰ ਧੌਣ ਭਨਾਉਣ ਨੂੰ ਜੁਮਾ।

ਐਤਵਾਰ  ਸਿਰ ਨਾਵ੍ਹੇ ਜੱਟੀ

ਨਾ ਮੱਥੇ ਭਾਗ ਨਾ ਕਿੱਲੇ ਕੱਟੀ।

ਹਾਲੀ ਦੀ ਭੁੱਖ

ਹਾਲੀ ਦੀ ਮਾਂ ਜਾਣੇ।

ਸਮੁੱਚੇ ਰੂਪ ਵਿਚ ਮਾਝੀ ਉਪਭਾਸ਼ਾ ਦਾ ਭਾਸ਼ਾਈ ਪਿਛੋਕੜ ਵੈਦਿਕ ਸੰਸਕ੍ਰਿਤ ਨਾਲ ਜੁੜਦਾ ਹੈ। ਜਿਸ ਦਾ ਪ੍ਰਮਾਣ ਇਸ ਉਪਭਾਸ਼ਾ ਵਿਚ ਪ੍ਰਚਲਿਤ ਸ਼ਬਦਾਵਲੀ ਤੋਂ ਮਿਲਦਾ ਹੈ। ਇਸ ਉਪਭਾਸ਼ਾ ਦਾ ਪੰਜਾਬੀ ਦੀਆਂ ਹੋਰਨਾਂ ਉਪਭਾਸ਼ਾਵਾਂ ਨਾਲੋਂ ਖੇਤਰ ਵਧੇਰੇ ਵਿਸ਼ਾਲ ਰਿਹਾ (ਭਾਵੇਂ ਭਾਰਤ ਪਾਕਿ ਤੋਂ ਬਾਅਦ ਇਹ ਛੋਟਾ ਰਹਿ ਗਿਆ ਹੈ) ਹੈ। ਦੂਜਾ ਇਥੋਂ ਹੀ ਪੰਜਾਬੀ ਦੀ ਰਾਜਨੀਤਿਕ ਆਪਣਾ ਅਧਾਰ ਸਿਰਜਦੀ ਹੈ। ਭਾਵ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਰਾਜਧਾਨੀ ਲਾਹੌਰ ਮਾਝੇ ਇਲਾਕੇ ਵਿਚ ਹੀ ਪੈਂਦੀ ਹੈ। ਇਸ ਲਈ  ਇਸ ਦਾ ਪੰਜਾਬ ਦੇ ਭਾਸ਼ਾਈ ਪੱਧਰ 'ਤੇ ਅਸਰ ਅੰਦਾਜ਼ ਹੋਣਾ ਕੋਈ ਅਲੋਕਾਰ ਗੱਲ ਨਹੀਂ । ਇਹਨਾਂ ਕਾਰਨਾਂ ਕਰਕੇ ਹੀ ਇਹ ਪੰਜਾਬੀ ਦੇ ਟਕਸਾਲੀ ਰੂਪ ਵਜੋਂ ਉਭਰਦੀ ਹੈ। ਭਾਸ਼ਾ ਤੇ ਸਭਿਆਚਾਰ ਦਾ ਨੇੜਲਾ ਸੰਬੰਧ ਹੈ, ਜਿਥੇ ਭਾਸ਼ਾ ਸਭਿਆਚਾਰ ਦਾ ਸੰਚਾਰ ਕਰਦੀ ਹੈ, ਉਥੇ ਸਭਿਆਚਾਰ ਭਾਸ਼ਾ ਨੂੰ ਅਰਥ ਪ੍ਰਬੰਧ ਸਿਰਜਣ ਵਿਚ ਸਹਾਈ ਹੁੰਦਾ

ਹੈ। ਇਸ ਲਈ ਮਾਝੇ ਦਾ ਲੋਕ ਸਾਹਿਤ ਇਸ ਦੇ ਭਾਸ਼ਾਈ ਪੱਖ ਨੂੰ ਵੱਖਰੀ ਪਹਿਚਾਣ ਸਥਾਪਿਤ ਕਰਨ ਵਿਚ ਸਹਾਈ ਹੁੰਦਾ ਹੈ।

ਇਸ ਅਧਿਆਇ ਦਾ ਉਦੇਸ਼ ਮਾਝੀ ਉਪਭਾਸ਼ਾ ਦੀ ਧੁਨੀ ਵਿਉਂਤ ਪੇਸ਼ ਕਰਨਾ ਹੈ। ਕਿਸੇ ਮਾਨਵੀ ਸਮੂਹ ਦੀ ਬੋਲੀ ਦੇ ਰੂਪ ਪ੍ਰਬੰਧ ਵਿਚ ਬੋਲੀ ਦੀਆਂ ਧੁਨੀਆਂ ਦੀ ਗੋਂਦ ਦਾ ਅਧਿਐਨ ਧੁਨੀ ਵਿਉਂਤ ਹੈ। ਕਿਸੇ ਭਾਸ਼ਾ ਦੀਆਂ ਧੁਨੀਆਂ ਉਸ ਭਾਸ਼ਾ ਦੀ ਧੁਨੀ ਵਿਉਂਤ ਵਿਚ ਵਿਚਰਦੇ ਤੱਤਾਂ ਵਜੋਂ ਕਾਰਜ ਕਰਦੀਆਂ ਹਨ ਤਾਂ ਉਹ ਇਕ ਵਿਸ਼ੇਸ਼ ਸੰਜਮ ਵਿਚ ਰਹਿ ਕੇ ਕਾਰਜਸ਼ੀਲ ਹੁੰਦੀਆਂ ਹਨ। ਡੇਵਿਡ ਕ੍ਰਿਸਟਲ (1986:230) ਅਨੁਸਾਰ, ''ਫੋਨਾਲੋਜੀ ਦਾ ਸਬੰਧ ਕਿਸੇ ਖ਼ਾਸ ਭਾਸ਼ਾ ਦੀਆਂ ਧੁਨੀਆਂ ਦੇ ਖੇਤਰ ਤੇ ਉਨ੍ਹਾਂ ਦੇ ਕਾਰਜ ਅਤੇ ਅਜਿਹੇ ਨਿਯਮਾਂ ਨਾਲ ਹੁੰਦਾ ਹੈ, ਜਿਨਾਂ ਨਿਯਮਾਂ ਤੋਂ ਇਹ ਪਤਾ ਲੱਗਦਾ ਹੈ ਕਿ ਧੁਨੀਆਂ ਦੇ ਸ਼ਬਦਾਂ ਤੇ ਹੋਰ ਭਾਸ਼ਿਕ ਇਕਾਈਆਂ ਨਾਲ ਕੀ ਰਿਸ਼ਤੇ ਹਨ"। ਧੁਨੀ ਵਿਉਂਤ ਵਿਚ ਅਜਿਹੀਆਂ ਵਿਧੀਆਂ ਦਾ ਅਧਿਐਨ ਕੀਤਾ ਜਾਂਦਾ ਹੈ ਜੋ ਮਨੁੱਖੀ ਭਾਸ਼ਾ ਵਿਚ ਵਿਚਰਦੀਆਂ ਧੁਨੀਆਂ ਦੇ ਪ੍ਰਬੰਧਾਂ ਅਤੇ ਜੁਗਤਾਂ ਦੀ ਵਿਉਂਤ ਦਾ ਨਿਰਮਾਣ ਕਰਦੀਆਂ ਹਨ। ਕਿਸੇ ਭਾਸ਼ਾ ਦੀ ਧੁਨੀ ਵਿਉਂਤ ਸੰਬੰਧੀ ਗਿਆਨ, ਧੁਨੀਆਂ ਦੀ ਪਛਾਣ ਅਤੇ ਵਰਗੀਕਰਨ ਤੋਂ ਲੈ ਕੇ ਧੁਨੀ ਸੰਯੋਗ ਦੇ ਧੁਨਾਤਮਕ ਸਰੂਪ ਅਤੇ ਸਾਰਥਿਕ ਬੋਲ ਪ੍ਰਕਿਰਿਆ ਤੱਕ ਫ਼ੈਲਦਾ ਹੈ। ਇਉਂ ਜਦੋਂ ਅਸੀਂ ਕਿਸੇ ਭਾਸ਼ਾ ਦੀ ਧੁਨੀ ਵਿਉਂਤ ਦਾ ਅਧਿਐਨ ਕਰਦੇ ਹਾਂ ਤਾਂ ਉਸ ਭਾਸ਼ਾ ਦੇ ਬੋਲਣ ਹਾਰਿਆਂ ਦੀ ਬੋਲ ਪ੍ਰਕਿਰਿਆ ਦੀ ਸਮਝ ਦੇ ਨਾਲ-ਨਾਲ ਸਾਰਥਿਕ ਬੋਲ ਨੂੰ ਸਮਝਣ ਦੇ ਯੋਗ ਵੀ ਹੋ ਜਾਂਦੇ ਹਾਂ।

ਧੁਨੀ ਵਿਉਂਤਕ ਅਧਿਐਨ ਦਾ ਪਹਿਲਾ ਪੜਾਅ ਖੰਡੀ ਧੁਨੀਆਂ ਦੀ ਪਛਾਣ ਕਰਨ ਤੋਂ ਆਰੰਭ ਹੁੰਦਾ ਹੈ। ਇਸ ਲਈ ਸਭ ਤੋਂ ਪਹਿਲਾਂ ਮਾਝੀ ਉਪਭਾਸ਼ਾ ਦੀ ਧੁਨੀ ਵਿਉਂਤ ਦੀਆਂ ਖੰਡੀ ਧੁਨੀਆਂ ਦੀ ਪਛਾਣ ਲਈ ਅੱਗੇ ਦਿੱਤੇ ਵਿਰੋਧੀ ਜੁੱਟ ਪੇਸ਼ ਹਨ:

(ਨੋਟ: ਇਸ ਅਧਿਆਇ ਵਿਚ ਵਰਤੀ ਗਈ ਸਮੱਗਰੀ ਜ਼ਿਆਦਾਤਰ ਪਿੰਡ ਬੱਲਾ, ਪਿਸਾਣਾ, ਰੈਲਮਾਜਰਾ ਤੋ ਇੱਕਠੀ ਕੀਤੀ ਗਈ ਹੈ)

**2.1 ਸਵਰ ਧੁਨੀਆਂ ਦੀ ਪਛਾਣ:**

| | | | | |
|---|---|---|---|---|
| ਉ/ਓ | ਮੁੜ | (ਮ ਉ ੜ) | ਮੋੜ | (ਮ ਓ ੜ) |

| | | | | |
|---|---|---|---|---|
| ਅ/ਆ | ਖਲ | (ਖ ਅ ਲ) | ਖਾਲ | (ਖ ਆ ਲ) |
| ਏ/ਐ, | ਬੇੜਾ | (ਬ ਏ ੜ ੳ) | ਬੈੜਾ | (ਬ ਐ ੜ ੳ) |
| ਐ/ਅ | ਪੈਰ | (ਪ ਐ ਰ) | ਪਰ | (ਪ ਅ ਰ) |
| ਏ/ਅ | ਬੇਰ | (ਬ ਏ ਰ) | ਬਰ | (ਬ ਅ ਰ ) |
| ਐ/ਆ | ਵੈਰ | (ਵ ਐ ਰ) | ਵਾਰ | (ਵ ਆ ਰ) |
| ਆ/ਔ | ਬਾੜ | (ਬ ਆ ੜ) | ਬੌੜ | (ਬ ਔ ੜ) |
| ਊ/ਉ | ਕੂਲੀ | (ਕ ਊ ਲ ਈ) | ਕੁਲੀ | (ਕ ਉ ਲ ਈ) |
| ਓ/ਔ, | ਜੋ | ( ਜ ਓ) | ਜੌ | (ਜ ਔ) |
| ਇ/ਏ | ਮਿਲਾ | (ਮ ਇ ਲ ਆ) | ਮੇਲਾ | (ਮ ਏ ਲ ਆ) |
| ਈ/ਇ | ਚੀਰ | (ਚ ਈ ਰ) | ਚਿਰ | (ਚ ਇ ਰ) |

ਉਪਰੋਕਤ ਵਿਰੋਧੀ ਜੁੱਟਾਂ ਵਿਚੋਂ ਇਸ ਉਪਭਾਸ਼ਾ ਦੀ ਧੁਨੀ ਵਿਉਂਤ ਵਿਚ ਵਰਤੇ ਜਾਂਦੇ 10 ਸਵਰ ਉਜਾਗਰ ਹੁੰਦੇ ਹਨ। ਇਹ ਦਸ ਸਵਰ ਇਸ ਭਾਸ਼ਾ ਦੀ ਸ਼ਬਦ-ਰਚਨਾ ਵਿਚ ਸਾਰਥਕ ਰੂਪ ਵਿਚ ਕਾਰਜਸ਼ੀਲ ਹੁੰਦੇ ਹਨ।

**2.1.1 ਸਵਰ ਧੁਨੀਆਂ ਦੀ ਵਰਤੋਂ ਵਿਉਂਤ:**

ਧੁਨੀਆਂ ਦੀ ਵਰਤੋਂ ਸ਼ਬਦਾਂ ਵਿਚ ਹੁੰਦੀ ਹੈ। ਟਕਸਾਲੀ ਪੰਜਾਬੀ ਦੀ ਤਰ੍ਹਾਂ ਮਾਝੀ ਉਪਭਾਸ਼ਾ ਦੇ 10 ਸਵਰਾਂ ਵਿਚੋਂ ਸੱਤ ਸਵਰ (ਈ, ਏ, ਆ, ਐ, ਔ, ਓ, ਊ) ਸ਼ਬਦਾਂ ਦੇ ਆਰੰਭ, ਮੱਧ ਅਤੇ ਅੰਤ ਵਿਚ ਵਰਤੇ ਜਾਂਦੇ ਹਨ। ਤਿੰਨ ਸਵਰ ( ਇ, ਅ, ਉ ) ਦੀ ਵਰਤੋਂ ਸ਼ਬਦਾਂ ਦੇ ਅਖ਼ੀਰ ਵਿਚ ਨਹੀਂ ਹੁੰਦੀ।

**।ਈ।**

ਇਹ ਸਵਰ ਉੱਚਾ, ਮੂਹਰਲਾ ਅਤੇ ਗੋਲਾਈ-ਰਹਿਤ ਹੈ। ਮਾਝੀ ਉਪਭਾਸ਼ਾ ਵਿਚ ਇਸ ਦੀ ਵਰਤੋਂ ਸ਼ਬਦਾਂ ਦੀਆਂ ਤਿੰਨਾਂ ਸਥਿਤੀਆਂ ਆਰੰਭ, ਮੱਧ ਅਤੇ ਅੰਤ ਵਿਚ ਹੁੰਦੀ ਹੈ। ਇਸਦੇ ਉਚਾਰਨ ਸਮੇਂ ਜੀਭ ਦਾ ਅਗਲਾ ਹਿੱਸਾ ਸਖ਼ਤ ਤਾਲੂ ਵੱਲ ਉੱਚਾ ਉਠਦਾ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਈਜਾਦ | ਝੀਵਰ | ਸਰਘੀ |
| ਈ+ਜ+ਆ+ਦ | ਚ+ਈ+ਵ+ਰ | ਸ+ਅ+ਰ+ਗ+ਈ |
| ਈਮਾਨ | ਜੀਵੀਂ | ਧਿੰਙੋਜ਼ੋਰੀ |
| ਈ+ਮ+ਆ+ਨ | ਜ+ਈ+ਵ+ਈਂ | ਤ+ਇ+ਙ+ਓ+ਜ਼+ਓ+ਰ+ਈ |
| ਈਚਕ | ਤਾਸੀਰ | ਚੁਪਤੀ |
| ਈ+ਚ+ਕ | ਤ+ਆ+ਸ+ਈ+ਰ | ਚ+ਉ+ਪ+ਤ+ਈ |

**।ਇ।**

ਇਹ ਸਵਰ ਅੱਧ ਉੱਚਾ, ਮੁੱਢਲਾ ਅਤੇ ਅਗੋਲ ਹੈ। ਇਸਦੇ ਉਚਾਰਨ ਸਮੇਂ ਜੀਭ ਦਾ ਅਗਲਾ ਹਿੱਸਾ ਸਖ਼ਤ ਤਾਲੂ ਵੱਲ ਉੱਚਾ ਉਠਦਾ ਹੈ। ਇਹ ਹਮੇਸ਼ਾਂ ਸ਼ਬਦ ਦੀ ਆਰੰਭ ਤੇ ਮੱਧ ਸਥਿਤੀ ਵਿਚ ਹੀ ਉਚਾਰਿਆ ਜਾਂਦਾ ਹੈ। ਜਿਵੇਂ :

| **ਆਰੰਭ** | **ਮੱਧ** |
|---|---|
| ਇੱਲ | ਕਿਰਮਚੀ |

| | |
|---|---|
| ਇ+ਲ+ਲ | ਕ+ਇ+ਰ+ਮ+ਚ+ਈ |
| ਇੱਜ਼ਤ | ਸੰਢਿਆਂ |
| ਇ+ਜ਼+ਜ਼+ਤ | ਸੰ+ਦ+ਇ+ਆਂ |
| ਇਸਤਰੀ | ਛਵੀਆਂ |
| ਇ+ਸ+ਤ+ਰ+ਈ | ਛ+ਅ+ਵ+ਈ+ਆਂ |

**।ਏ।**

ਇਹ ਮੂਹਰਲਾ ਅਤੇ ਅਗੋਲ ਸਵਰ ਹੈ। ਇਸਦਾ ਉਚਾਰਨ ਕਰਨ ਸਮੇਂ ਜੀਭ ਦੀ ਨੋਕ ਸਖ਼ਤ ਤਾਲੂ ਵੱਲ ਉਠਦੀ ਹੈ। ਇਸਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਕੀਤੀ ਜਾਂਦੀ  ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਏਕੜ | ਬੇਲੀਆਂ | ਅਸਤੇ |
| ਏ+ਕ+ੜ | ਬ+ਏ+ਲ+ਈ+ਆਂ | ਅ+ਸ+ਤ+ਏ |
| ਏਹ | ਢੇਊਆਂ | ਖਾਈਏ |
| ਏ | ਟ+ਏ+ਊ+ਆਂ | ਖ+ਆ+ਈ+ਏ |
| ਏਕਤਾ | ਜ਼ਰਖੇਜ਼ | ਸਿੰਘਾੜੇ |
| ਏ+ਕ+ਤ+ਆ | ਜ਼+ਅ+ਰ+ਖ+ਏ+ਜ਼ | ਸ+ਇ+ਗ+ਆ+ੜ+ਏ |

**।ਐ।**

ਇਹ ਮੂਹਰਲਾ ਅਤੇ ਅਗੋਲ ਮੱਧ ਨੀਵਾਂ ਸਵਰ ਹੈ। ਇਸਦਾ ਉਚਾਰਨ ਕਰਨ ਸਮੇਂ ਬੁੱਲ ਖੁੱਲੇ ਰਹਿੰਦੇ ਹਨ ਅਤੇ ਜੀਭ ਦਾ ਅਗਲਾ ਹਿੱਸਾ ਨਰਮ ਤਾਲੂ ਵੱਲ ਉੱਚਾ ਉਠਦਾ ਹੈ। ਇਸ ਸਵਰ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਐਂਤਕੀ | ਸਫ਼ੈਦ | ਐ |
| ਐਂ+ਤ+ਕ+ਈ | ਸ+ਅ+ਫ਼+ਐ+ਦ | ਐ |
| ਐਬ | ਛੈਣੀ | ਤਰੈ |
| ਐ+ਬ | ਛ+ਐ+ਣ+ਈ | ਤ+ਅ+ਰ+ਐ |
| ਐਨਕ | ਕੈਂਚੀ | ਪਧਰੈ |
| ਐ+ਨ+ਕ | ਕ+ਐਂ+ਚ+ਈ | ਪ+ਅ+ਦ+ਰ+ਐ |

**।ਅ।**

ਇਹ ਵਿਚਕਾਰਲਾ, ਅਗੋਲ ਅਤੇ ਲਘੂ ਸਵਰ ਹੈ। ਇਸਦਾ ਉਚਾਰਨ ਕਰਦੇ ਸਮੇਂ ਜੀਭ ਦਾ ਵਿਚਕਾਰਲਾ ਹਿੱਸਾ ਉਪਰ ਵੱਲ ਉਠਦਾ ਹੈ। ਇਸਦੀ ਵਰਤੋਂ ਕੇਵਲ ਸ਼ਬਦ ਦੀਆਂ ਮੁਢਲੀਆਂ ਦੋ ਸਥਿਤੀਆਂ ਵਿਚ ਹੀ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** |
|---|---|
| ਅਗੇਤੀ | ਸਲਤਨਤ |

| | |
|---|---|
| ਅ+ਗ+ਏ+ਤ+ਈ | ਸ+ਅ+ਲ+ਤ+ਅ+ਨ+ਤ |
| ਅਕਸੀਰ | ਪਣਖ |
| ਅ+ਕ+ਸ+ਈ+ਰ | ਪ+ਅ+ਣ+ਖ |
| ਅਜਵੈਣ | ਸੱਥਰ |
| ਅ+ਜ+ਵ+ਐ+ਣ | ਸ+ਅ+ਥ+ਥ+ਰ |

**।ਆ।**

ਇਹ ਨੀਵਾਂ, ਵਿਚਕਾਰਲਾ ਅਤੇ ਅਗੋਲ ਸਵਰ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਦਾ ਅਗਲਾ ਹਿੱਸਾ ਨਰਮ ਤਾਲੂ ਵੱਲ ਉੱਚਾ ਉਠਦਾ ਹੈ ਅਤੇ ਬੁੱਲਾ ਦਾ ਅਕਾਰ ਥੋੜਾ ਜਿਹਾ ਖੁੱਲਾ ਰਹਿੰਦਾ ਹੈ। ਇਸਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਕੀਤੀ ਜਾਂਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਆਬਪਾਸੀ | ਛਾਟ | ਅੰਙਾਣਿਆਂ |
| ਆ+ਬ+ਪ+ਆ+ਸ+ਈ | ਚ+ਆ+ਟ | ਅੰ+ਚ+ਆ +ਣ+ਇ+ਆਂ |
| ਆਰੀ | ਤਾਸਕੰਦ | ਖਲੋਤਾ |
| ਆ+ਰ+ਈ | ਤ+ਆ+ਕ+ਅੰ+ਦ | ਖ+ਅ+ਲ+ਓ+ਤ+ਆ |
| ਆਮਦੀਦ | ਠਠਿਆਰ | ਫੂਕਣਾ |
| ਆ+ਮ+ਦ+ਈ+ਦ | ਠ+ਅ+ਠ+ਇ+ਆ+ਰ | ਫ+ਊ+ਕ+ਣ+ਆ |

।ਊ।

ਇਹ ਸਵਰ ਉੱਚਾ, ਪਿਛਲਾ, ਗੋਲ ਅਤੇ ਦੀਰਘ ਹੈ। ਇਸਦਾ ਉਚਾਰਨ ਕਰਨ ਸਮੇਂ ਜੀਭ ਦਾ ਪਿਛਲਾ ਹਿੱਸਾ ਜ਼ਿਆਦਾ ਉੱਚਾ ਉਠਦਾ ਹੈ। ਇਸਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਊਠਾ | ਟਕੂਏ | ਦੇਊ |
| ਊ+ਠ+ਆ | ਟ+ਅ+ਕ+ਊ+ਏ | ਦ+ਏ+ਊ |
| ਊਠਣਾ | ਡੂਨਿਆ | ਭੜੰਗੂ |
| ਊ+ਅ+ਠ+ਣ+ਆ | ਡ+ਊ+ਨ+ਇ+ਆ | ਪ+ਅ+ੜ+ਅੰ+ਗ+ਊ |
| ਓਘ | ਨਸੂੜੇ | ਉਡਾਰੂ |
| ਊ+ਗ | ਨ+ਅ+ਸ+ਊ+ੜ+ਏ | ਉ+ਡ+ਆ+ਰ+ਊ |

।ਉ।

ਇਹ ਅਰਧ ਉੱਚਾ, ਗੋਲ, ਕੇਂਦਰੀ ਅਤੇ ਦੀਰਘ ਸਵਰ ਹੈ। ਇਸਦਾ ਉਚਾਰਨ ਕਰਨ ਸਮੇਂ ਜੀਭ ਦਾ ਪਿਛਲਾ ਹਿੱਸਾ ਨਰਮ ਤਾਲੂ ਵੱਲ ਉੱਚਾ ਉਠ ਜਾਂਦਾ ਹੈ। ਇਸਦੀ ਵਰਤੋਂ ਸ਼ਬਦ ਦੀਆਂ ਮੁੱਢਲੀਆਂ ਦੋ ਸਥਿਤੀਆਂ ਵਿਚ ਹੀ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** |
|---|---|
| ਉੱਖਲੀ | ਕੁਤਰਨ |
| ਉ+ਖ+ਖ+ਅ+ਲ+ਈ | ਕ+ਉ+ਰ+ਨ |

| | |
|---|---|
| ਉਣਾਈ | ਕੁਸੰਭਾ |
| ਉ+ਣ+ਆ+ਈ | ਕ+ਉ+ਸ+ਅੰ+ਬ+ਆ |
| ਉਚੇਚ | ਬੁਗਤੀਆਂ |
| ਉ+ਚ+ਏ+ਚ | ਬ+ਉ+ਗ+ਤ+ਈ+ਆਂ |

**।ਓ।**

ਇਹ ਮੱਧ ਵਰਤੀ, ਪਿੱਛਲਾ ਅਤੇ ਗੋਲ ਸਵਰ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਓਦੇ | ਗੋਹੀਰਾ | ਰਾਹੀਂਓ |
| ਓ+ਦ+ਏ | ਗ+ਓ+ਹ+ਈ+ਰ+ਆ | ਰ+ਆ +ਈਂ+ਓ |
| ਓਨੀ | ਜੋਇੰ | ਬੱਚੜਿਓਂ |
| ਓ+ਨ+ਈ | ਜ+ਓ+ਇੰ | ਬ+ਅ+ਚ+ਚ+ੜ+ਇ+ਓਂ |
| ਓਸ | ਟੋਕੇ | ਉਗਾਓ |
| ਓ+ਸ | ਟ+ਓ+ਕ+ਏ | ਉ+ਗ+ਆ +ਓ |

**।ਔ।**

ਇਹ ਮੱਧਵਰਤੀ, ਨੀਵਾਂ, ਪਿਛਲਾ ਅਤੇ ਗੋਲ ਸਵਰ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਨਰਮ ਤਾਲੂ ਵੱਲ ਨੂੰ ਜਾਂਦੀ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਔਕੜ | ਤੌੜੀ | ਨਿਰਭੌਂ |
| ਔ+ਕ+ੜ | ਤ+ਔ+ੜ+ਈ | ਨ+ਇ+ਰ+ਪ+ਔਂ |
| ਔਰਤ | ਭੌਣ | ਗੌਂ |
| ਔ+ਰ+ਤ | ਪ+ਔ+ਣ | ਗ+ਔਂ |
| ਔਂਦਾ | ਚੌਂਤਰਾ | ਸੌ |
| ਔਂ+ਦ+ਆ | ਚ+ਔਂ+ਤ+ਰ+ਆ | ਸ+ਔ |

**2.1.2 ਸਵਰ ਸੰਯੋਗ :**

ਮਾਝੀ ਉਪਭਾਸ਼ਾ ਦੀ ਧੁਨੀ ਵਿਉਂਤ ਵਿਚ ਸਵਰ ਸੰਯੋਗ ਦੀ ਵਰਤੋਂ ਕਾਫ਼ੀ ਹੱਦ ਤੱਕ ਕੀਤੀ ਜਾਂਦੀ ਹੈ। ਇਹ ਸ਼ਬਦਾਂ ਵਿਚ ਆਰੰਭ,ਮੱਧ ਅਤੇ ਅੰਤਲੇ ਸਥਾਨ ਉਪਰ ਮਿਲ ਜਾਂਦੇ ਹਨ। ਨਮੂਨੇ ਵਜੋਂ ਹੇਠ ਲਿਖੀਆਂ ਤੁਕਾਂ ਵਿਚ ਲਕੀਰੇ ਸ਼ਬਦ ਵੇਖੇ ਜਾ ਸਕਦੇ ਹਨ :

**ਭਾਸ਼ਾਈ ਨਮੂਨਾ:** "ਅਰ ਓਸਨੈ ਉਹ ਨੂੰ **ਆਪਣੀਆਂ ਪੈਲੀਆਂ** ਵਿਚ ਸੂਰ ਚਾਰਣ ਲਈ **ਘੱਲਿਆ** । ਅਰ ਜਿਹੜੇ ਛਿੱਲੜ ਸੂਰ ਖਾਂਦੇ ਸੀ।ਉਹ ਉਨਾਂ ਨਾਲ ਆਪਣਾ ਢਿੱਡ ਭਰਨਾ **ਚਾਹੁੰਦਾ** ਸੀ। ਅਰ ਜਦ ਸੁਰਤ ਵਿਚ **ਆਇਆ**, ਤੇ ਆਖਿਆ ਮੇਰੇ **ਪਿਉ** ਦੇ ਕਿੰਨੇ ਹੀ **ਕਾਮਿਆਂ** ਨੂੰ ਵਾਫਰ **ਰੋਟੀਆਂ** ਹਨ"।

| | |
|---|---|
| (ਪ+ਐ+ਲ+ਈ+ਆਂ) | ਪੈਲੀਆਂ |
| (ਕ+ਅ+ਲ+ਲ+ਇ+ਆ) | ਘੱਲਿਆ |
| (ਪ+ਇ+ਉ) | ਪਿਉ |
| (ਕ+ਆ+ਮ+ਇ+ਆਂ) | ਕਾਮਿਆਂ |

### 2.1.2.1 ਮੁੱਢਲੇ ਸਥਾਨ ਉਪਰ ਸਵਰ ਸੰਯੋਗ :

| | |
|---|---|
| ਆ+ਇ+ਆ | ਆਇਆ |
| ਆ+ਉ | ਆਉ |
| ਆ+ਉਂ+ਦ+ਆ | ਆਉਂਦਾ |
| ਓ + ਏ | ਓਏ |
| ਆ+ਖ+ਇ+ਆ | ਆਖਿਆ |

### 2.1.2.2 ਵਿਚਕਾਰਲੇ ਸਥਾਨ ਉਪਰ ਸਵਰ ਸੰਯੋਗ :

| | |
|---|---|
| ਸ+ਉ+ਆ+ਣ+ਈ | ਸੁਆਣੀ |
| ਬ+ਏ+ਈ+ਮ+ਆ+ਨ+ਈ | ਬੇਈਮਾਨੀ |
| ਸ+ਉ+ਅ+ਦ | ਸੁਆਦ |
| ਕ+ਓ+ਆ+ਣ+ਇ+ਆ | ਕੁਆਣਿਆ |
| ਮ+ਓ+ਇ+ਆ | ਮੋਇਆ |
| ਜ+ਈ+ਊ+ੜ+ਏ | ਜੀਊੜੇ |
| ਪ+ਇ+ਆ+ਲ+ਏ | ਪਿਆਲੇ |
| ਤ+ਇ+ਓ+ਰ | ਤਿਓਰ |

### 2.1.2.3 ਪਿਛਲੇ ਸਥਾਨ ਉਪਰ ਸਵਰ ਸੰਯੋਗ :

| | |
|---|---|
| ਪ+ਇੰ+ਜ+ਣ+ਈ+ਆਂ | ਪਿੰਜਣੀਆਂ |
| ਵ+ਅ+ਰ+ਮ+ਈ+ਆ | ਵਰਮੀਆ |
| ਖ+ਅ+ਈ+ਏ | ਖਾਈਏ |
| ਬ+ਈ+ਆ+ਈ | ਬੀਆਈ |

| | |
|---|---|
| ਦ+ਔ+ੜ+ਆ+ਇ+ਆ | ਦੌੜਾਇਆ |
| ਕ+ਉ+ਆ+ਣ+ਇ+ਆਂ | ਕੁਆਣਿਆਂ |
| ਜ+ਈ+ਊ | ਜੀਊ |
| ਬ+ਏ+ਲ+ਈ+ਆਂ | ਬੇਲੀਆਂ |
| ਸ+ਅੰ+ਢ+ਇ+ਆਂ | ਸੰਢਿਆਂ |
| ਮ+ਓ+ਲ+ਈ+ਆਂ | ਮੋਹਲੀਆਂ |

ਮਾਝੀ ਉਪਭਾਸ਼ਾ ਵਿਚ ਮਿਲਦੇ ਮੁੱਢਲੇ, ਵਿਚਕਾਰਲੇ ਅਤੇ ਪਿਛਲੇ ਸਵਰ ਸੰਯੋਗ ਨੂੰ ਹੇਠਾਂ ਦਰਸਾਇਆ ਗਿਆ ਹੈ।

**ਮੁੱਢਲੇ ਸਵਰ ਸੰਯੋਗ :**

/ਇ ਆ/, /ਈ ਆ/, /ਇ ਉ/, /ਓ ਆ/, /ਓ ਇ/, /ਓ ਆ/,/ਓ ਏ/

**ਵਿਚਕਾਰਲੇ ਸਵਰ ਸੰਯੋਗ :**

/ਇ ਆ/, /ਈ ਆ/, /ਇ ਉ/, /ਓ ਆ/, /ਈ ਅ/, /ਓ ਇ/, /ਓ ਆ//ਆ ਈ/

**ਪਿਛਲੇ ਸਵਰ ਸੰਯੋਗ :**

/ਇ ਆ/, /ਓ ਇ/, /ਈ ਆਂ/, /ਇ ਓ/, /ਆ ਓ/, /ਆਂ ਈ/, /ਊ ਈ/,

/ਓ ਈ/, /ਏ ਆ/, /ਏ ਈ/,/ਈ ਆ/,/ਊ ਅ/

**2.1.3 ਵਿਅੰਜਨ ਧੁਨੀਆਂ ਦੀ ਪਛਾਣ :**

ਮਾਝੇ ਖੇਤਰ 'ਚੋਂ ਇਕੱਤਰ ਕੀਤੀ ਭਾਸ਼ਾ ਸਮੱਗਰੀ ਦੇ ਨਮੂਨਿਆਂ ਵਿਚੋਂ ਮਾਝੀ ਉਪਭਾਸ਼ਾ ਦੀਆਂ ਵਿਅੰਜਨ ਧੁਨੀਆਂ ਦੀ ਪਛਾਣ ਲਈ ਹੇਠ ਲਿਖੇ ਵਿਰੋਧੀ ਜੋੜੇ ਲੱਭੇ ਗਏ ਹਨ :

| | | | | |
|---|---|---|---|---|
| ਕ/ਖ | ਕੱਖ | ਖੱਸ | ਲੱਕ | ਲੱਖ |

| | | | | |
|---|---|---|---|---|
| ਕ/ਗ | ਕਾਨੀ | ਗਾਨੀ | ਸਾਕ | ਸਾਗ |
| ਚ/ਛ | ਕੱਚ | ਕੱਛ | ਬੱਚਾ | ਵੱਛਾ |
| ਪ/ਬ | ਪਾਪਾ | ਬਾਬਾ | ਕੁੱਪ | ਕੁੱਬ |
| ਤ/ਥ | ਤੱਕ | ਥੱਕ | ਸੱਤ | ਸੱਥ |
| ਪ/ਫ | ਪੱਕ | ਫੱਕ | ਮਾਪ | ਮਾਫ਼ |
| ਬ/ਵ | ਬਾਰ | ਵਾਰ | ਬਾਬਾ | ਬਾਵਾ |
| ਟ/ਠ | ਟੱਪ | ਠੱਪ | ਖੱਟਾ | ਖੱਠਾ |
| ਕ/ਗ | ਕੱਟੀ | ਗੱਟੀ | ਪੱਕ | ਪੱਗ |
| ਚ/ਜ | ਚੱਟ | ਜੱਟ | ਰੱਚ | ਰੱਜ |
| ਤ/ਦ | ਛਲ | ਦਲ | ਦਾਤੀ | ਦਾਦੀ |
| ਪ/ਬ | ਪਾਰ | ਬਾਰ | ਟੱਪ | ਟੱਬ |
| ਟ/ਡ | ਟੰਗ | ਡੰਗ | ਵੱਟਾ | ਵੱਡਾ |
| ਮ/ਨ | ਮੇਕ | ਨੇਕ | ਕੰਮ | ਕੰਨ |
| ਨ/ਣ | ਮਨ | ਮਣ | ——— | ਮਾਣ |
| ਤ/ਟ | ਤੱਟ | ਟੱਪ | ਪੋਤਾ | ਪੋਟਾ |

| | | | | |
|---|---|---|---|---|
| ਥ/ਠ | ਥੱਠਾ | ਠੱਥਾ | ਅੱਥ | ਅੱਠ |
| ਦ/ਡ | ਦਾਖ | ਡਾਕ | ਛੱਦ | ਛੱਡ |
| ਰ/ੜ | ਰਾਜਾ | ——— | ਸਾਰ | ਸਾੜ |
| ਤ/ਚ | ਤਾਕ | ਚਾਕ | ਰੱਤ | ਰੱਚ |
| ਥ/ਮ | ਥਮ | ਚਮ | ਮੱਥਾ | ਮੱਚਾ |
| ਦ/ਜ | ਦਸ | ਜਸ | ਲੱਦਾ | ਲੱਜਾ |
| ਸ/ਸ਼ | ਸੇਰ | ਸ਼ੇਰ | ਰਸ | ਰਸ਼ |
| ਚ/ਕ | ਚੰਮ | ਕੰਮ | ਪੇਚ | ਪੇਕ |
| ਮ/ਵ | ਮੱਲ | ਵੱਲ | ਦਮਾ | ਦਵਾ |
| ਦ/ਨ | ਦਾਲ | ਨਾਲ | ਕੰਦ | ਕੰਨ |
| ਡ/ਣ | ਡਰ | ——— | ਕਾਂਡ | ਕਾਣ |
| ਤ/ਮ | ਤਾਰ | ਮਾਰ | ਬੈਤ | ਬੈਮ |
| ਚ/ਸ਼ | ਚੱਕਰ | ਸ਼ੱਕਰ | ਰਚ | ਰਸ਼ |
| ਰ/ਲ | ਰੱਸੀ | ਲੱਸੀ | ਜੁਰਾਬ | ਗੁਲਾਬ |
| ਖ/ਗ | ਖੈਰ | ਗੈਰ | ਮੱਖ | ਮੱਗ |

| | | | | |
|---|---|---|---|---|
| ਸ/ਜ਼ | ਪਸਾਰ | ਬਜ਼ਾਰ | ਬਾਸ | ਬਾਜ਼ |

ਉਪਰੋਕਤ ਵਿਰੋਧੀ ਜੋੜਿਆਂ ਤੋਂ ਵੇਖਿਆ ਜਾ ਸਕਦਾ ਹੈ ਕਿ ਇਸ ਉਪਭਾਸ਼ਾ ਵਿਚ ਸਮੂਹ ਵਿਅੰਜਨ ਵਿਰੋਧੀ ਸਥਿਤੀ ਵਿਚ ਆ ਕੇ ਅਰਥਾਂ ਵਿਚ ਫ਼ਰਕ ਉਤਪੰਨ ਕਰਦੇ ਹਨ। ਇਸ ਲਈ ਇਹ ਸਾਰਥਕ ਹਨ ਅਤੇ ਇਹਨਾਂ ਦੀ ਹੋਂਦ ਸੁਤੰਤਰ ਹੈ। ਇਹਨਾਂ ਨੂੰ ਉਚਾਰ ਵਿਚੋਂ ਨਿਖੇੜ ਕੇ ਵੱਖ-ਵੱਖ ਕੀਤਾ ਜਾ ਸਕਦਾ ਹੈ ਅਤੇ ਉਚਾਰਨ ਦੇ ਪੱਧਰ ਤੇ ਵਿਚਾਰਿਆ ਜਾ ਸਕਦਾ ਹੈ। ਇਹਨਾਂ ਦੀ ਥਾਂ ਬਦਲੀ ਨਾਲ ਅਰਥਾਂ ਵਿਚ ਅੰਤਰ ਆ ਜਾਂਦਾ ਹੈ।

**2.1.3.1 ਵਿਅੰਜਨ ਧੁਨੀਆਂ ਦਾ ਵਰਗੀਕਰਨ** :

ਮਾਝੀ ਉਪਭਾਸ਼ਾ ਦੀਆਂ ਵਿਅੰਜਨ ਧੁਨੀਆਂ ਦੇ ਵਰਗੀਕਰਨ ਲਈ ਦੋ ਆਧਾਰ ਬਣਾਏ ਗਏ ਹਨ :

1. ਉਚਾਰਨ ਸਥਾਨ
2. ਉਚਾਰਨ ਢੰਗ

ਮਾਝੀ ਉਪਭਾਸ਼ਾ ਵਿਚ ਪ੍ਰਾਪਤ ਭਾਸ਼ਾ ਸਮੱਗਰੀ ਵਿਚੋਂ 29 ਵਿਅੰਜਨ ਮਿਲਦੇ ਹਨ, ਜਿਹਨਾਂ ਦਾ ਉਚਾਰਨ ਸਥਾਨ ਤੇ ਉਚਾਰਨ ਢੰਗ ਅੱਗੇ ਸਾਰਨੀ ਵਿਚ ਦਰਸਾਇਆ ਗਿਆ ਹੈ।ਜਿਵੇਂ:

| **ਉਚਾਰਨ ਢੰਗ** | | | **ਉਚਾਰਨ ਸਥਾਨ** | | | |
|---|---|---|---|---|---|---|
| | ਹੋਠੀ | ਦੰਤੀ | ਉਲਟਜੀਭੀ | ਤਾਲਵੀ | ਕੰਠੀ | ਸੁਰਯੰਤਰੀ |
| ਡੱਕਵੇਂ | | | | | | |
| ਅਨਾਦੀ ਅਲਪਪ੍ਰਾਣ | ਪ | ਤ | ਟ | ਚ | ਕ | |
| ਅਨਾਦੀ ਮਹਾਂਪ੍ਰਾਣ | ਫ | ਥ | ਠ | ਛ | ਖ | |
| ਨਾਦੀ ਅਲਪਪ੍ਰਾਣ | ਬ | ਦ | ਡ | ਜ | ਗ | |

| | | | | | | |
|---|---|---|---|---|---|---|
| ਅਡੱਕਵੇਂ | | | | | | |
| ਨਾਸਕੀ | ਮ | ਨ | ਣ | ਞ | ਙ | |
| ਕੰਬਵਾਂ | | ਰ | | | | |
| ਫਟਕਵਾ | | | ੜ | | | |
| ਖੈਹਵੇਂ | | ਸ | | ਸ਼ | | ਹ |
| ਪਾਸੇਦਾਰ | | ਲ | ਲ਼ | | | |
| ਸਰਕਵੇਂ | ਵ | ਯ | | | | |

**2.1.3.2 ਵਿਅੰਜਨ ਧੁਨੀਆਂ ਦੀ ਵਰਤੋਂ ਅਤੇ ਵਿਉਂਤ:**

ਮਾਝੀ ਉਪਭਾਸ਼ਾ ਵਿਚ ਉਪਰੋਕਤ 29 ਵਿਅੰਜਨ ਹਨ ਜਿਨ੍ਹਾਂ ਵਿਚੋਂ 23 ਵਿਅੰਜਨ ਧੁਨੀਆਂ ਦੀ ਵਰਤੋਂ ਸ਼ਬਦਾਂ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। 5 ਵਿਅੰਜਨ /ਯ/, /ਵ/, /ੜ/, /ਣ/ ਅਤੇ /ਲ਼/ ਦੀ ਵਰਤੋਂ ਸ਼ਬਦਾਂ ਦੀਆਂ ਦੋ ਸਥਿਤੀਆਂ ਵਿਚ ਹੁੰਦੀ ਹੈ।/ਹ/ ਵਿਅੰਜਨ ਧੁਨੀ ਦੀ ਵਰਤੋਂ ਕਈ ਜਗ੍ਹਾਂ ਸ਼ਬਦ ਦੀ ਮੁੱਢਲੀ ਸਥਿਤੀ ਵਿਚ ਹੁੰਦੀ ਹੈ । ਪਿਛਲੀਆਂ ਦੋਵੇ ਸਥਿਤੀਆਂ ਵਿਚ ਇਹ ਧੁਨੀ ਸੁਰ 'ਚ ਬਦਲ ਜਾਂਦੀ ਹੈ।

**।ਪ।**

ਇਹ ਦੋਹੋਠੀ, ਨਾਦ ਰਹਿਤ, ਅਲਪਪ੍ਰਾਣ ਡੱਕਵਾਂ ਵਿਅੰਜਨ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਪੰਛੀ | ਲਪੇਟ | ਮੇਪ(ਮਿੱਟੀ ਦਾ ਘੜਾ) |

| | | |
|---|---|---|
| ਪ+ਅਂ+ਜ+ਈ | ਲ+ਅ+ਪ+ਏ+ਟ | ਮ+ਏ+ਪ |
| ਪੀਹ | ਕਪਾਹ | ਸੱਪ |
| ਪ+ਈ+ਹ | ਕ+ਅ+ਪ+ਆ | ਸ+ਪ+ਪ |
| ਪਣਖ | ਛੱਪੜੀ | ਮਿਲਾਪ |
| ਪ+ਅ+ਣ+ਖ | ਛ+ਅ+ਪ+ਪ+ੜ+ਈ | ਮ+ਇ+ਲ+ਆ+ਪ |

**।ਫ।**

ਇਹ ਦੋ ਹੋਂਠੀ ਅਨਾਦੀ, ਮਹਾਪ੍ਰਾਣ ਵਿਅੰਜਨ ਹੈ।ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਫੜਕ | ਗੋਫੀਆਂ | ਸੂਫ਼ |
| ਫ+ਅ+ੜ+ਕ | ਗ+ਓ+ਫ+ਈ+ਆਂ | ਸ+ਊ+ਫ਼ |
| ਫਲ੍ਹੇ | ਅਫ਼ੀਮ | ਮਾਫ਼ |
| ਫ+ਅ+ਲ+ਏ | ਅ+ਫ਼+ਈ+ਮ | ਮ+ਆ+ਫ਼ |
| ਫਰਵਾਂਹ | ਅਫ਼ੀਮਚੀ | ਬਰਫ਼ |
| ਫ+ਅ+ਰ+ਵ+ਆਂ | ਅ+ਫ਼+ਈ+ਮ+ਚ+ਈ | ਬ+ਅ+ਰ+ਫ਼ |

।ਬ।

ਇਹ ਦੁਹੋਠੀ, ਨਾਦੀ, ਅਲਪਪ੍ਰਾਣ, ਡੱਕਵਾਂ ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਦੋਵੇਂ ਬੁੱਲ ਇਕ ਦੂਜੇ ਨਾਲ ਛੂੰਹਦੇ ਹਨ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਬਰੇਤੇ | ਸਬੂਤ | ਛੰਬ |
| ਬ+ਅ+ਰ+ਏ+ਤ+ਏ | ਸ+ਅ+ਬ+ਊ+ਤ | ਚ+ਅੰ+ਬ |
| ਬਲਦ | ਤੀਬਰ | ਜਲੇਬ |
| ਬ+ਅ+ਲ+ਦ | ਤ+ਈ+ਬ+ਰ | ਜ+ਅ+ਲ+ਏ+ਬ |
| ਬੂਟ | ਖੱਬਲ | ਦੱਬ |
| ਬ+ਊ+ਟ | ਖ+ਅ+ਬ+ਬ+ਲ | ਦ+ਅ+ਬ+ਬ |

।ਤ।

ਇਹ ਦੰਤੀ ਅਨਾਦੀ ਅਲਪਪ੍ਰਾਣ, ਡੱਕਵਾਂ ਵਿਅੰਜਨ ਹੈ। ਇਸ ਦੇ ਉਚਾਰਨ ਸਮੇਂ ਜੀਭ ਦਾ ਅਗਲਾ ਹਿੱਸਾ ਨੋਕ ਦੰਦ ਦੇ ਸੰਪਰਕ ਵਿਚ ਆਉਂਦਾ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਤਾਸੀਰ | ਸੂਤਰ | ਕੱਤ |
| ਤ+ਅ+ਸ+ਈ+ਰ | ਸ+ਊ+ਤ+ਰ | ਕ+ਅ+ਤ+ਤ |

| | | |
|---|---|---|
| ਤਵੀਤ | ਉਤੇੜ | ਵਕਤ |
| ਤ+ਅ+ਵ+ਈ+ਤ | ਉ+ਤ+ਏ+ੜ | ਵ+ਅ+ਕ+ਤ |
| ਤਿਲਚੌਲੀ | ਫ਼ਤੂਹੀ | ਰਾਤ |
| ਤ+ਇ+ਲ+ਚ+ਔ+ਲੀ | ਫ਼+ਅ+ਤ+ਊ+ਈ | ਰ+ਆ+ਤ |

।ਥ।

ਇਹ ਦੰਤੀ, ਅਨਾਦੀ, ਮਹਾਪ੍ਰਾਣ, ਸਪਰਸੀ ਵਿਅੰਜਨ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਉਪਰਲੇ ਦੰਦਾਂ ਦੇ ਪਿਛਲੇ ਪਾਸੇ ਨੂੰ ਛੂੰਹਦੀ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਥਾਲ਼ | ਪੱਥਰ | ਸੱਥ |
| ਥ+ਆ+ਲ਼ | ਪ+ਅ+ਥ+ਥ+ਰ | ਸ+ਅ+ਥ+ਥ |
| ਥਰਮਲ | ਸੱਥਰ | ਹੱਥ |
| ਥ+ਅ+ਰ+ਮ+ਅ+ਲ | ਸ+ਅ+ਥ+ਥ+ਰ | ਹ+ਅ+ਥ+ਥ |
| ਥਾਈਂ | ਮੱਥਾ | ਨੱਥ |
| ਥ+ਆ+ਈਂ | ਮ+ਅ+ਥ+ਥ+ਆ | ਨ+ਅ+ਥ+ਥ |

।ਦ।

ਇਹ ਦੰਤੀ ਡੱਕਵਾਂ ਨਾਦੀ, ਅਲਪਪ੍ਰਾਣ, ਸਪਰਸੀ ਵਿਅੰਜਨ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਦੀ ਨੋਕ ਉੱਪਰਲੇ ਦੰਦਾਂ ਨੂੰ ਛੂੰਹਦੀ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ । ਜਿਵੇਂ:

| **ਆਰੰਭ** | **ਮੱਧ** | **ਅੰਤ** |
|---|---|---|
| ਦੀਦ | ਖੱਦਰ | ਈਦ |
| ਦ+ਈ+ਦ | ਖ+ਅ+ਦ+ਦ+ਰ | ਈ+ਦ |
| ਦਾਲ | ਗੰਦਲਾਂ | ਕਮਾਦ |
| ਦ+ਆ+ਲ | ਗ+ਅੰ+ਦ+ਲ+ਆਂ | ਕ+ਅ+ਮ+ਆ+ਦ |
| ਦਾਹ | ਤੰਦੂਰ | ਸੁਆਦ |
| ਦ+ਆ | ਤ+ਅੰ+ਦ+ਊ+ਰ | ਸ+ਉ+ਆ+ਦ |

।ਟ।

ਇਹ ਮੂਰਧਨੀ (ਉਲਟ ਜੀਭੀ), ਅਨਾਦੀ, ਅਲਪਪ੍ਰਾਣ, ਸਪਰਸ਼ੀ ਵਿਅੰਜਨ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਦੀ ਨੋਕ ਪੁੱਠੇ ਪਾਸੇ ਤੋਂ ਸਖ਼ਤ ਤਾਲੂ ਨੂੰ ਛੂੰਹਦੀ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਟੂਣਾਂ | ਮਟਰ | ਮੱਟ |
| ਟ+ਊ+ਣ+ਆਂ | ਮ+ਅ+ਟ+ਰ | ਮ+ਅ+ਟ+ਟ |

| | | |
|---|---|---|
| ਟਕੋਰ | ਚਟਨੀ | ਲਪੇਟ |
| ਟ+ਅ+ਕ+ਓ+ਰ | ਚ+ਅ+ਟ+ਨ+ਈ | ਲ+ਅ+ਪ+ਏ+ਟ |
| ਟਕੂਏ | ਟਟੂਆਂ | ਬੇਟ |
| ਟ+ਅ+ਕ+ਊ+ਏ | ਟ+ਅ+ਟ+ਊ+ਆਂ | ਬ+ਏ+ਟ |

।ਠ।

ਇਹ ਮੂਰਧਨੀ, ਅਨਾਦੀ, ਮਹਾਪ੍ਰਾਣ ਅਤੇ ਸਪਰਸ਼ੀ ਵਿਅੰਜਨ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਦੀ ਨੋਕ ਪੁੱਠੇ ਪਾਸੇ ਤੋਂ ਸਖ਼ਤ ਤਾਲੂ ਨੂੰ ਛੂੰਹਦੀ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਠੂਗ | ਪੱਠੇ | ਮੋਠ |
| ਠ+ਊ+ਗ | ਪ+ਅ+ਠ+ਠ+ਏ | ਮ+ਓ+ਠ |
| ਠਾਰ | ਠਠਿਆਰ | ਕਾਠ |
| ਠ+ਆ+ਰ | ਠ+ਅ+ਠ+ਇ+ਆ+ਰ | ਕ+ਆ+ਠ |
| ਠੂਠੀ | ਜਠੇਸ | ਮੋਠ |
| ਠ+ਊ+ਠ+ਈ | ਜ+ਅ+ਠ+ਏ+ਸ | ਮ+ਓ+ਠ |

।ਡ।

ਇਹ ਮੂਰਧਨੀ, ਨਾਦੀ ਅਲਪਪ੍ਰਾਣ ਅਤੇ ਡੱਕਵਾਂ ਵਿਅੰਜਨ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਦਾ ਅਗਲਾ ਹਿੱਸਾ ਸਖ਼ਤ ਤਾਲੂ ਨੂੰ ਛੂੰਹਦਾ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਡੰਗਰ | ਡੋਡਣਾ | ਖੱਡ |
| ਡ+ਅੰ+ਗ+ਰ | ਡ+ਓ+ਡ+ਣ+ਆ | ਖ+ਅ+ਡ+ਡ |
| ਡੋਹਣੀ | ਖਾਡੂਰ | ਹੱਡ |
| ਡ+ਓ+ਣ+ਈ | ਖ+ਆ+ਡ+ਊ+ਰ | ਹ+ਅ+ਡ+ਡ |
| ਡਾਢਾ | ਉਡਾਰ | ਪਿੰਡ |
| ਡ+ਅ+ਢ+ਆ | ਉ+ਡ+ਆ+ਰ | ਪ+ਇੰ+ਡ |

।ਚ।

ਇਹ ਤਾਲਵੀ, ਅਨਾਦੀ ਮਹਾਪ੍ਰਾਣ ਅਤੇ ਸਪਰਸ਼-ਸੰਘਰਸ਼ੀ ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਜੀਭ ਦਾ ਬਲੇਡ ਸਖ਼ਤ ਤਾਲੂ ਤੇ ਦੰਦ ਪਠਾਰ ਦੇ ਵਿਚਕਾਰ ਸਪਰਸ਼ ਕਰਦਾ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਚੱਪਣ | ਖਿਚੜੀ | ਮੰਚ |

| | | |
|---|---|---|
| ਚ+ਅ+ਪ+ਪ+ਣ | ਖ+ਇ+ਚ+ੜ+ਈ | ਮ+ਅੰ+ਚ |
| ਚਾਹਣੀ | ਖੱਚਰਾ | ਕੰਚ |
| ਚ+ਆ+ਣ+ਈ | ਖ+ਅ+ਚ+ਚ+ਰ+ਆ | ਕ+ਅੰ+ਚ |
| ਚਾਦਰ | ਤਿਲਚੌਲੀ | ਕਿਰਚ |
| ਚ+ਆ+ਦ+ਰ | ਤ+ਇ+ਲ+ਚ+ਔ+ਲੀ | ਕ+ਇ+ਰ+ਅ+ਚ |

**।ਛ।**

ਇਹ ਤਾਲਵੀ, ਅਨਾਦੀ ਮਹਾਪ੍ਰਾਣ ਅਤੇ ਸਪਰਸ਼-ਸੰਘਰਸ਼ੀ ਵਿਅੰਜਨ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਸਖ਼ਤ ਤਾਲੂ ਨੂੰ ਵਿਚਕਾਰ ਤੋਂ ਛੂੰਹਦੀ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਛਮਕ | ਛਿਛਰਿਆਂ | ਰਿੱਛ |
| ਛ+ਅ+ਮ+ਕਾਂ | ਛ+ਇ+ਛ+ਰ+ਇ+ਆਂ | ਰ+ਇ+ਛ+ਛ |
| ਛਾਹ | ਲਛਮੀ | ਪੂਛ |
| ਛ+ਆ | ਲ+ਅ+ਛ+ਮ+ਈ | ਪ+ਊ+ਛ |
| ਛੇਕ | ਮਛਲੀ | ਕੱਛ |
| ਛ+ਏ+ਕ | ਮ+ਅ+ਛ+ਲ+ਈ | ਕ+ਅ+ਛ+ਛ |

।ਜ।

ਇਹ ਤਾਲਵੀ, ਨਾਦੀ, ਅਲਪਪ੍ਰਾਣ ਅਤੇ ਸਪਰਸ਼-ਸੰਘਰਸ਼ੀ ਵਿਅੰਜਨ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਦਾ ਬਲੇਡ ਸਖ਼ਤ ਤਾਲੂ ਨੂੰ ਸਪਰਸ਼ ਕਰਦਾ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਜੰਞੀ | ਪੰਜਾਲੀ | ਛੱਜ |
| ਜ+ਅੰ+ਞ+ਈ | ਪ+ਅੰ+ਜ+ਆ+ਲ+ਈ | ਛ+ਅ+ਜ+ਜ |
| ਜਾਇਕਾ | ਮੰਜਨੂੰ | ਸੂਰਜ |
| ਜ+ਆ+ਇ+ਕ+ਆ | ਮ+ਅੰ+ਜ+ਨ+ਊਂ | ਸ+ਊ+ਰ+ਜ |
| ਜੰਜ਼ੀਰੀ | ਉਜਾੜ | ਛਿੰਝ |
| ਜ+ਅੰ+ਜ਼+ਈ+ਰ+ਈ | ਉ+ਜ+ਅ+ੜ | ਛ+ਇੰ+ਜ |

।ਕ।

ਇਹ ਕੰਠੀ ਅਨਾਦੀ, ਅਲਪਪ੍ਰਾਣ, ਵਿਅੰਜਨ ਹੈ। ਇਹ ਡੱਕਵਾਂ ਤੇ ਸਪਰਸ਼ੀ ਵੀ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਦਾ ਪਿਛਲਾ ਪਾਸਾ ਕੋਮਲ ਤਾਲੂ ਨੂੰ ਸਪਰਸ਼ ਕਰਦਾ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਕੱਤਕ | ਤੋਤਕੜਾਂ | ਛਮਕ |

| | | |
|---|---|---|
| ਕ+ਅ+ਤ+ਤ+ਕ | ਤ+ਓ+ਤ+ਕ+ੜ+ਆਂ | ਛ+ਅ+ਮ+ਕ |
| ਕਣਕ | ਅਕਸੀਰ | ਅਦਰਕ |
| ਕ+ਅ+ਣ+ਕ | ਅ+ਕ+ਸ+ਈ+ਰ | ਅ+ਦ+ਰ+ਅ+ਕ |
| ਕਮਾਦ | ਪਕਾਈ | ਚਾਸਕ |
| ਕ+ਅ+ਮ+ਆ+ਦ | ਪ+ਅ+ਕ+ਆ+ਈ | ਚ+ਆ+ਸ+ਕ |

**।ਖ।**

ਇਹ ਕੰਠੀ ਅਨਾਦੀ ਮਹਾਪ੍ਰਾਣ ਤੇ ਸੰਘਰਸ਼ੀ ਵਿਅੰਜਨ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਦਾ ਪਿਛਲਾ ਪਾਸਾ ਕੋਮਲ ਤਾਲੂ ਨੂੰ ਸਪਰਸ਼ ਕਰਦਾ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਖੰਡ | ਝੱਖੜ | ਮੇਖ |
| ਖ+ਅੰ+ਡ | ਝ+ਅ+ਖ+ਖ+ੜ | ਮ+ਏ+ਖ |
| ਖਾਕੀ | ਮਖੇਲਾ | ਪਣਖ |
| ਖ+ਆ+ਕ+ਈ | ਮ+ਅ+ਖ+ਏ+ਲ+ਆ | ਪ+ਅ+ਣ+ਖ |
| ਖੱਡੀ | ਡੱਖਲਾ | ਲੇਖ |
| ਖ+ਅ+ਡ+ਡ+ਈ | ਡ+ਅ+ਖ+ਖ+ਲ+ਆ | ਲ+ਏ+ਖ |

।ਗ।

ਇਹ ਕੰਠੀ, ਨਾਦੀ ਅਲਪ ਪ੍ਰਾਣ ਅਤੇ ਸਪਰਸ਼ੀ ਵਿਅੰਜਨ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਦਾ ਪਿਛਲਾ ਪਾਸਾ ਕੋਮਲ ਤਾਲੂ ਨੂੰ ਸਪਰਸ਼ ਕਰਦਾ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਗੰਢ | ਜੁਗਨੀ | ਪੱਗ |
| ਗ+ਅੰ+ਢ | ਜ+ਉ+ਗ+ਨ+ਈ | ਪ+ਅ+ਗ+ਗ |
| ਗੰਦਲਾਂ | ਘੱਗਰਾ | ਸਾਗ |
| ਗ+ਅੰ+ਦ+ਲ+ਆਂ | ਕ+ਅ+ਗ+ਗ+ਰ+ਆ | ਸ+ਆ+ਗ |
| ਗੜਵਾ | ਗਾਗਰ | ਰੋਗ |
| ਗ+ਅ+ੜ+ਵ+ਆ | ਗ+ਆ+ਗ+ਰ | ਰ+ਓ+ਗ |

।ਮ।

ਇਹ ਦੁਹੋਠੀ, ਨਾਸਕੀ ਅਤੇ ਨਾਦੀ ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਜੀਭ ਦਾ ਸਪਰਸ਼ ਨਰਮ ਤਾਲੂ ਨਾਲ ਹੁੰਦਾ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੀ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਮਾਝਾ | ਰਾਮਕਲੀ | ਅਫ਼ੀਮ |
| ਮ+ਆ+ਝ+ਆ | ਰ+ਆ+ਮ+ਕ+ਲ+ਈ | ਅ+ਫ਼+ਈ+ਮ |

| | | |
|---|---|---|
| ਮਗਜ਼ | ਛਮਕ | ਚਿਲਮ |
| ਮ+ਅ+ਗ+ਜ਼ | ਛ+ਅ+ਮ+ਕ | ਚ+ਇ+ਲ+ਮ |
| ਮੱਘ | ਛਿਮਾਹੀ | ਅੰਤਿਮ |
| ਮ+ਅ+ਗ+ਗ | ਛ+ਇ+ਮ+ਆ+ਈ | ਅੰ+ਤ+ਇ+ਮ |

।ਨ।

ਇਹ ਦੰਤੀ, ਨਾਸਕੀ ਅਤੇ ਨਾਦੀ, ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਹਵਾ ਨੱਕ ਰਾਹੀਂ ਬਾਹਰ ਨਿਕਲਦੀ ਹੈ, ਜੀਭ ਦੀ ਨੋਕ ਦੰਦ ਦੇ ਨਾਲ ਸੰਪਰਕ ਬਣਾਉਂਦੀ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਨੱਥ | ਕੁਨਾਲਾ | ਖੰਨ |
| ਨ+ਅ+ਥ+ਥ | ਕ+ਉ+ਨ+ਆ+ਲ+ਆ | ਖ+ਅੰ+ਨ |
| ਨੇਹੀ | ਚੰਨਣ | ਰੰਨ |
| ਨ+ਏ+ਈ | ਚ+ਅੰ+ਨ+ਣ | ਰ+ਅੰ+ਨ |
| ਨਕੌੜਾ | ਕਾੜ੍ਹਨੀ | ਵਦਾਨ |
| ਨ+ਅ+ਕ+ਔ+ੜ+ਆ | ਕ+ਆ+ੜ+ਨ+ਈ | ਵ+ਅ+ਦ+ਆ+ਨ |

।ਣ।

ਇਹ ਨਾਦੀ, ਉਲਟਜੀਭ, ਨਾਸਕੀ ਵਿਅੰਜਨ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਦੀ ਨੋਕ ਸਖ਼ਤ ਤਾਲੂ ਨੂੰ ਛੂੰਹਦੀ ਹੈ। ਇਸ ਦੀ ਵਰਤੋਂ ਸ਼ਬਦ ਦੀ ਆਰੰਭ ਵਾਲੀ ਸਥਿਤੀ ਵਿਚ ਨਹੀਂ ਹੁੰਦੀ, ਮੱਧ ਅਤੇ ਅੰਤ ਦੋ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਮੱਧ** | **ਅੰਤ** |
|---|---|
| ਕੰਙਣੀ | ਸ਼ੋਕਣ |
| ਕ+ਅੰ+ਙ+ਣ+ਈ | ਸ਼+ਓ+ਕ+ਣ |
| ਪਣਖ | ਢੋਲਣ |
| ਪ+ਅ+ਣ+ਖ | ਢ+ਓ+ਲ+ਣ |
| ਵਣਸਾਂ | ਮਣ |
| ਵ+ਅ+ਣ+ਸ+ਆਂ | ਮ+ਅ+ਣ |

।ਸ।

ਇਹ ਦੰਤੀ, ਅਨਾਦੀ ਅਤੇ ਸੰਘਰਸ਼ੀ ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਜੀਭ ਦੀ ਨੋਕ ਉਪਰਲੇ ਦੰਦਾਂ ਦੇ ਪਿਛਲੇ ਪਾਸੇ ਨੂੰ ਸਪਰਸ਼ ਕਰਦੀ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਸਰਘੀ | ਸਿਰੜੀ | ਵਾਰਿਸ |

| | | |
|---|---|---|
| ਸ+ਅ+ਰ+ਗ+ਈ | ਸ+ਇ+ਰ+ੜ+ਈ | ਵ+ਆ+ਰ+ਇ+ਸ |
| ਸਤਨਾਜ਼ਾ | ਆਰਸੀ | ਚਰਸ |
| ਸ+ਅ+ਤ+ਨ+ਆ+ਜ਼+ਆ | ਆ+ਰ+ਸ+ਈ | ਚ+ਅ+ਰ+ਸ |
| ਸਾਬਤ | ਤਾਸੀਰ | ਦਾਸ |
| ਸ+ਆ+ਬ+ਤ | ਤ+ਆ+ਸ+ਈ+ਰ | ਦ+ਆ+ਸ |

**।ਸ਼।**

ਇਹ ਤਾਲਵੀ, ਅਨਾਦੀ ਅਤੇ ਸੰਘਰਸ਼ੀ ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਜੀਭ ਦਾ ਬਲੇਡ ਦੰਦ ਪਠਾਰ ਤੇ ਸਖ਼ਤ ਤਾਲੂ ਦੇ ਵਿਚਕਾਰ ਸਪਰਸ਼ ਕਰਦਾ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਸ਼ੇਰ | ਵਾਸ਼ਨਾ | ਦੋਸ਼ |
| ਸ਼+ਏ+ਰ | ਵ+ਆ+ਸ਼+ਨ+ਆ | ਦ+ਓ+ਸ਼ |
| ਸ਼ੱਕ | ਉਸ਼ੇਰ | ਗ਼ਸ਼ |
| ਸ਼+ਅ+ਕ+ਕ | ਉ+ਸ਼+ਏ+ਰ | ਗ਼+ਅ+ਸ਼ |
| ਸ਼ੱਕਰ | ਤਾਸ਼ਕੰਦ | ਸੰਦੇਸ਼ |
| ਸ਼+ਅ+ਕ+ਕ+ਰ | ਤ+ਆ+ਸ਼+ਕ+ਅੰ+ਦ | ਸ+ਅੰ+ਦ+ਏ+ਸ਼ |

।ਰ।

ਇਹ ਦੰਤੀ ਕੰਬਵਾਂ ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਜੀਭ ਦੀ ਨੋਕ ਉਪਰਲੇ ਦੰਦਾਂ ਦੇ ਪਿਛਲੇ ਪਾਸੇ ਨੂੰ ਸਪਰਸ਼ ਕਰਦੀ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਰਾਤ | ਘੱਗਰੀ | ਚੂੜੀਦਾਰ |
| ਰ+ਆ+ਤ | ਕ+ਅ+ਗ+ਗ+ਰ+ਈ | ਚ+ਊ+ੜ+ਈ+ਦ+ਆ+ਰ |
| ਰਾਜਾ | ਦਰੀਆ | ਮਰ |
| ਰ+ਆ+ਜ+ਆ | ਦ+ਅ+ਰ+ਈ+ਆ | ਮ+ਅ+ਰ |
| ਰਮਜ਼ | ਸੀਰਾ | ਟੱਬਰ |
| ਰ+ਅ+ਮ+ਜ਼ | ਸ+ਈ+ਰ+ਆ | ਟ+ਆ+ਬ+ਬ+ਰ |

।ੜ।

ਇਹ ਮੂਰਧਨੀ, ਨਾਦੀ, ਫਟਕਵਾਂ ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਜੀਭ ਤਾਲੂ ਨੂੰ ਛੂੰਹ ਕੇ ਝਟਕੇ ਨਾਲ ਹੇਠਾਂ ਆਉਂਦੀ ਹੈ। ਇਸ ਦੀ ਵਰਤੋਂ ਸ਼ਬਦ ਦੀ ਮੱਧ ਤੇ ਅੰਤ ਸਥਿਤੀ ਵਿਚ ਹੀ ਹੁੰਦੀ ਹੈ। ਜਿਵੇਂ :

| | **ਮੱਧ** | **ਅੰਤ** |
|---|---|---|
| | ਭੜੋਲੀ | ਤੇੜ |
| | ਪ+ਅ+ੜ+ਓ+ਲ+ਈ | ਤ+ਏ+ੜ |

| | |
|---|---|
| ਕੁੜਮ | ਕੁੱਛੜ |
| ਕ+ਉ+ੜ+ਮ | ਕ+ਉ+ਛ+ਛ+ੜ |
| ਚਿੜੀਆਂ | ਉਮੜ |
| ਚ+ਇ+ੜ+ਈ+ਆਂ | ਉ+ਮ+ੜ |

**।ਲ।**

ਇਹ ਦੰਤੀ ਪਾਸੇਦਾਰ ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਜੀਭ ਦੀ ਨੋਕ ਦੰਦ ਪਠਾਰ ਨਾਲ ਸਪਰਸ਼ ਕਰਕੇ ਹਵਾ ਨੂੰ ਰੋਕ ਕੇ ਦੋਵਾਂ ਪਾਸਿਆਂ ਦੀ ਬਾਹਰ ਕੱਢਦੀ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** | **ਅੰਤ** |
|---|---|---|
| ਲਾਗੇ | ਅਲਪ | ਪਿੱਤਲ |
| ਲ+ਆ+ਗ+ਏ | ਅ+ਲ+ਪ | ਪ+ਇ+ਤ+ਤ+ਲ |
| ਲੂਆਂ | ਜਲੇਬ | ਮੱਛਲ |
| ਲ+ਊ+ਆਂ | ਜ+ਅ+ਲ+ਏ+ਬ | ਮ+ਅ+ਛ+ਛ+ਲ |
| ਲੌਢੇ | ਭੋਲਾ | ਪਿੱਪਲ |
| ਲ+ਔ+ਡ+ਏ | ਪ+ਓ+ਲ+ਆ | ਪ+ਇ+ਪ+ਪ+ਲ |

।ਲ਼।

ਇਹ ਉਲਟਜੀਭੀ, ਨਾਦੀ, ਮੁਰਧਨੀ ਅਤੇ ਪਾਸੇਦਾਰ ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਜੀਭ ਦੀ ਨੋਕ ਪੁੱਠੇ ਪਾਸੇ ਤਾਲੂ ਨਾਲ ਜੁੜ ਜਾਂਦੀ ਹੈ। ਇਸ ਦੀ ਵਰਤੋਂ ਸ਼ਬਦ ਦੀ ਮੱਧ ਤੇ ਅੰਤਲੀ ਸਥਿਤੀ ਵਿਚ ਹੀ ਹੁੰਦੀ ਹੈ। ਜਿਵੇਂ :

| **ਮੱਧ** | **ਅੰਤ** |
|---|---|
| ਖਾਲ਼ੀ | ਬਾਲ਼ |
| ਖ+ਆ+ਲ਼+ਈ | ਬ+ਅ+ਲ਼ |
| ਡਾਲ਼ੀ | ਗਲ਼ |
| ਡ+ਆ+ਲ਼+ਈ | ਗ+ਅ+ਲ਼ |

।ਵ।

ਇਹ ਸੰਘਰਸ਼ਹੀਨ, ਦੋ ਹੋਠੀ ਅਰਧ ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਵੀ ਆਰੰਭ ਵਾਲੀ ਸਥਿਤੀ ।ਉ। ਸਵਰ ਵਾਂਗ ਹੁੰਦੀ ਹੈ ਅਤੇ ਪਿੱਛੋਂ ਵਿਅੰਜਨ ਦਾ ਰੂਪ ਧਾਰ ਲੈਂਦੀ ਹੈ। ਇਸ ਭਾਸ਼ਾ ਵਿਚ ਇਸ ਦੀ ਵਰਤੋਂ ਸ਼ਬਦ ਦੀਆਂ ਦੋ ਸਥਿਤੀਆਂ ਆਰੰਭ ਅਤੇ ਮੱਧ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** |
|---|---|
| ਵੰਗੜੀ | ਜੀਵੀਂ |
| ਵ+ਅੰ+ਗ+ੜ+ਈ | ਜ+ਈ+ਵ+ਈਂ |
| ਵਲਟੋਹਾ | ਗੜਵਾ |

| | |
|---|---|
| ਵ+ਅ+ਲ+ਟ+ਓ+ਆ | ਗ+ਅ+ੜ+ਵ+ਆ |
| ਵੜੇਵੇਂ | ਆਵਾਜ਼ਾਰ |
| ਵ+ਅ+ੜ+ਏ+ਵ+ਏਂ | ਆ+ਵ+ਆ+ਜ਼+ਆ+ਰ |

**।ਯ।**

ਇਹ ਸੰਘਰਸ਼ਹੀਨ, ਅਰਧਸਵਰ ਤੇ ਅਰਧ ਵਿਅੰਜਨ ਹੈ। ਇਸ ਦਾ ਉਚਾਰਨ ਸਰਕਵਾ ਹੈ। ਉਚਾਰਨ ਕਰਦੇ ਸਮੇਂ ਪਹਿਲਾਂ ਜੀਭ ਉੱਪਰ ਵਾਲੀ ਸਥਿਤੀ ਵਿਚ ਆਉਂਦੀ ਹੈ ਤੇ ਪਿੱਛੋਂ ਇਕ ਦਮ ਹੇਠਾਂ ਨੂੰ ਸਰਕ ਜਾਂਦੀ ਹੈ। ਇਸ ਭਾਸ਼ਾ ਵਿਚ ਇਸ ਦੀ ਵਰਤੋਂ ਸ਼ਬਦ ਦੀਆਂ ਦੋ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| **ਆਰੰਭ** | **ਮੱਧ** |
|---|---|
| ਯੁੱਧ | ਸਹਿਯੋਗ |
| ਯ+ਅ+ਦ+ਦ | ਸ+ਇ+ਯ+ਓ+ਗ |
| ਯਕੀਨ | ਪ੍ਰਯੋਗ |
| ਯ+ਅ+ਕ+ਈ+ਨ | ਪ+ਰ+ਅ+ਯ+ਓ+ਗ |
| ਯਤੀਮ | ਨਿਯਮ |
| ਯ+ਅ+ਤ+ਈ+ਮ | ਨ+ਇ+ਯ+ਮ |

**।ਙ।**

ਇਹ ਕੰਠੀ, ਨਾਸਕੀ ਵਿਅੰਜਨ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਦਾ ਪਿਛਲਾ ਪਾਸਾ ਕੋਮਲ ਤਾਲੂ ਨੂੰ ਛੂੰਹਦਾ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਪਿਛਲੀਆਂ ਦੋ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| ਮੱਧ | ਅੰਤ |
|---|---|
| ਡਿਕੰਞਣਾ | ਲੰਞ |
| ਡ+ਇ+ਕ+ਅੰ+ਞ+ਣ+ਆ | ਲ+ਅੰ+ਞ |
| ਜੰਞੀ | ਹਿੰਞ |
| ਜ+ਅੰ+ਞ+ਈ | ਹ+ਇੰ+ਞ |
| ਜਾਂਞੀਏ | ਕਲਾਜੰਞ |
| ਜ+ਆਂ+ਞ+ਈ+ਏ | ਕ+ਅ+ਲ+ਆ+ਜ+ਅੰ+ਞ |

***/ਵ/***

ਇਹ ਨਾਸਿਕੀ, ਸਪਰਸ਼-ਸੰਘਰਸ਼ੀ ਵਿਅੰਜਨ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਦਾ ਬਲੇਡ ਸਖ਼ਤ ਤਾਲੂ ਤੇ ਦੰਦ ਪਠਾਰ ਦੇ ਵਿਚਕਾਰ ਸਪਰਸ਼ ਕਰਦਾ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਪਿਛਲੀਆ ਦੋ ਸਥਿਤੀਆਂ ਵਿਚ ਹੁੰਦੀ ਹੈ। ਜਿਵੇਂ :

| ਮੱਧ | ਅੰਤ |
|---|---|
| ਜਾਵੀਆਂ | ਜੰਵ |
| ਜ+ਆ+ਵ+ਈ+ਆਂ | ਜ+ਅੰ+ਵ |
| ਸੁੰਵੀ | ਵੰਵ |
| ਸ+ਉਂ+ਵ+ਈ | ਵ+ਅੰ+ਵ |

।ਹ।

ਇਹ ਨਾਦੀ, ਸੁਰਯੰਤਰੀ ਅਤੇ ਸੰਘਰਸ਼ੀ ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਸੁਰ ਯੰਤਰ ਦਾ ਰਾਹ ਖੁੱਲਾ ਰਹਿੰਦਾ ਹੈ। ਸਾਹ ਦੀ ਹਵਾ ਮੂੰਹ ਪੋਲ ਵਿਚੋਂ ਬਿਨਾਂ ਕਿਸੇ ਰੋਕ ਟੋਕ ਤੋਂ ਲੰਘ ਜਾਂਦੀ ਹੈ। ਇਸ ਦੇ ਉਚਾਰਨ ਨਾਲ ਰਗੜ ਜਾਂ ਘੱਸਰ ਤਾਂ ਹੁੰਦੀ ਹੈ ਪਰ ਕੰਪਣ ਨਹੀਂ ਹੁੰਦੀ। ਇਸ ਦਾ ਉਚਾਰਨ ਸ਼ਬਦ ਦੀ ਮੁੱਢਲੀ ਸਥਿਤੀ ਵਿਚ ਹੀ ਹੁੰਦਾ ਹੈ।ਮੱਧ ਅਤੇ ਅੰਤ ਵਿਚ ਇਹ ਸੁਰ ਵਿਚ ਬਦਲ ਜਾਂਦੀ ਹੈ। ਜਿਵੇਂ :

**ਆਰੰਭ**

| | |
|---|---|
| ਹਰਸ | ਹ+ਅ+ਰ+ਸ |
| ਹਮਸ਼ੀਰਾ | ਹ+ਅ+ਮ+ਸ਼+ਈ+ਰ+ਆ |
| ਹਾਸ਼ੀਆ | ਹ+ਆ+ਸ਼+ਈ+ਆ |
| ਹੱਸ | ਹ+ਅ+ਸ+ਸ |

**2.1.3.3 ਦੁੱਤ ਵਿਅੰਜਨ:**

| | |
|---|---|
| ਬੱਚਾ | ਬ+ਅ+ਚ+ਚ+ਆ |
| ਫੱਟੀ | ਫ+ਅ+ਟ+ਟ+ਈ |
| ਲੱਸੀ | ਲ+ਅ+ਸ+ਸ+ਈ |
| ਰੱਤੀ | ਰ+ਅ+ਤ+ਤ+ਈ |
| ਝੱਰੀ | ਚ+ਅ+ਰ+ਰ+ਈ |
| ਰੱਸਾ | ਰ+ਅ+ਸ+ਸ+ਆ |
| ਕੱਪੀ | ਕ+ਅ+ਪ+ਪ+ਈ |

| | |
|---|---|
| ਜੱਫ਼ੀ | ਜ+ਅ+ਫ਼+ਫ਼+ਈ |
| ਖੱਬਾ | ਖ+ਅ+ਬ+ਬ+ਆ |
| ਤੱਲਾ | ਤ+ਅ+ਲ+ਲ+ਆ |
| ਹੱਥਾ | ਹ+ਅ+ਥ+ਥ+ਆ |
| ਤੱਤਾ | ਤ+ਅ+ਤ+ਤ+ਆ |
| ਜੱਫਾ | ਜ+ਅ+ਫ+ਫ+ਆ |
| ਸੱਸ | ਸ+ਅ+ਸ+ਸ |
| ਨਿੱਕਾ | ਨ+ਇ+ਕ+ਕ+ਆ |
| ਝੱਗਾ | ਚ+ਅ+ਗ+ਗ+ਆ |
| ਝੱਗ | ਚ+ਅ+ਗ+ਗ |
| ਮੱਘਾ | ਮ+ਅ+ਗ+ਗ+ਆ |
| ਮੱਟ | ਮ+ਅ+ਟ+ਟ |
| ਗੱਲਣੀ | ਗ+ਅ+ਲ+ਲ+ਣ+ਈ |
| ਝੱਜਰੀ | ਚ+ਅ+ਜ+ਜ+ਰ+ਈ |

ਮਾਝੀ ਉਪਭਾਸ਼ਾ ਵਿਚ ਦੁੱਤ ਵਿਅੰਜਨ ਅੱਧਕ ਰਾਹੀਂ ਸਾਕਾਰ ਕੀਤੇ ਜਾਂਦੇ ਹਨ।

**2.1.3.4 ਵਿਅੰਜਨ ਗੁੱਛੇ :**

ਸ਼ਬਦ ਦੀ ਕਿਸੇ ਵੀ ਸਥਿਤੀ ਵਿਚ ਜਦੋਂ ਦੋ ਵਿਅੰਜਨ ਇਕੱਠੇ ਵਿਚਰਨ ਉਹਨਾਂ ਵਿਚਕਾਰ ਕੋਈ ਸਵਰ ਨਾ ਹੋਵੇ ਤਾਂ ਉਹਨਾਂ ਨੂੰ ਵਿਅੰਜਨ ਗੁੱਛੇ ਜਾਂ ਵਿਅੰਜਨ ਨੇੜਤਾ ਕਿਹਾ ਜਾਂਦਾ ਹੈ। ਮਾਝੀ ਉਪਭਾਸ਼ਾ ਵਿਚ ਣ, ਫ਼, ਜ਼, ਸ਼, ਖ਼, ਯ, ਰ, ੜ, ਵ ਆਦਿ ਵਿਅੰਜਨਾਂ ਨੂੰ ਛੱਡ ਕੇ ਬਾਕੀ ਸਾਰੇ ਵਿਅੰਜਨ ਦੀ ਵਰਤੋਂ ਵਿਅੰਜਨ ਗੁੱਛਿਆਂ ਵਿਚ ਹੋ ਸਕਦੀ ਹੈ।

**2.1.3.4.1 ਸ਼ਬਦ ਮੁੱਢਲੇ ਵਿਅੰਜਨ ਗੁੱਛੇ:**

| | |
|---|---|
| ਦ+ਵ+ਆ | ਦਵਾ |
| ਸ+ਵ+ਆ+ਦ | ਸਵਾਦ |
| ਸ+ਵ+ਆ+ਲ | ਸਵਾਲ |
| ਸ+ਵ+ਆ+ਰ+ਈ | ਸਵਾਰੀ |
| ਸ+ਵ+ਐ | ਸਵੈ |
| ਪ+ਰ+ਭ+ਊ | ਪ੍ਰਭੂ |
| ਪ+ਰ+ਏ+ਤ | ਪ੍ਰੇਤ |

**2.1.3.4.2 ਸ਼ਬਦ ਪਿਛਲੇ ਵਿਅੰਜਨ ਗੁੱਛੇ**:

| | |
|---|---|
| ਦ+ਅ+ਰ+ਦ | ਦਰਦ |
| ਬ+ਅ+ਰ+ਫ | ਬਰਫ਼ |
| ਚ+ਅ+ਲ+ਰ | ਝਾਲਰ |
| ਚ+ਈ+ਵ+ਰ | ਝੀਵਰ |
| ਸ+ਉ+ਭ+ਰ | ਸੁਭਰ |
| ਨ+ਈਂ+ਦ+ਰ+ਆ | ਨੀਂਦਰਾ |

**2.2 ਅਖੰਡੀ ਧੁਨੀਆਂ:**

ਖੋਜ ਸਮੱਗਰੀ ਦੇ ਪ੍ਰਾਪਤ ਨਮੂਨਿਆਂ ਦੇ ਅਧਾਰ ’ਤੇ ਮਾਝੀ ਉਪਭਾਸ਼ਾ ਵਿਚ ਨਾਸਿਕਤਾ, ਬਲ ਅਤੇ ਸੁਰ ਤਿੰਨ ਅਖੰਡੀ ਧੁਨੀਆਂ ਦੀ ਹੋਂਦ ਨੂੰ ਅਨੁਭਵ ਕੀਤਾ ਗਿਆ ਹੈ। ਇਹਨਾਂ ਤਿੰਨਾਂ ਨੂੰ ਅੱਗੇ ਮਾਝੀ ਉਪਭਾਸ਼ਾ ਦੀ ਸ਼ਬਦਾਵਲੀ ਵਜੋਂ ਨਮੂਨੇ ਦੇ ਕੇ ਦਰਸਾਇਆ ਗਿਆ ਹੈ।

### 2.2.1 ਨਾਸਿਕਤਾ:

ਮਾਝੀ ਉਪਭਾਸ਼ਾ ਵਿਚ ਨਾਸਿਕਤਾ ਦੇ ਆਉਣ ਨਾਲ ਸ਼ਬਦਾਂ ਦੇ ਅਰਥਾਂ ਵਿਚ ਬਹੁਤ ਅੰਤਰ ਆ ਜਾਂਦਾ ਹੈ। ਇਹਨਾਂ ਦੇ ਵਿਰੋਧ ਨੂੰ ਹੇਠਲੇ ਸ਼ਬਦਾਂ ਰਾਹੀਂ ਦਰਸਾਇਆ ਗਿਆ ਹੈ :

| | |
|---|---|
| ਗਜ਼ | ਗੰਜ਼ |
| ਮੱਗ | ਮੰਗ |
| ਰੱਬ | ਰੰਬ |
| ਸਾਗ | ਸਾਂਗ |
| ਕੱਠ | ਕੰਠ |
| ਖੱਡ | ਖੰਡ |
| ਕਮ | ਕੰਮ |
| ਜਾ | ਜਾਂ |
| ਰਗ | ਰੰਗ |
| ਹੱਸ | ਹੰਸ |
| ਚੌਕਾ | ਚੌਕਾਂ |
| ਤੇਰਾ | ਤੇਰਾਂ |
| ਇਦਰ | ਇੰਦਰ |
| ਮੁਜ | ਮੁੰਜ |
| ਜਿਦ | ਜਿੰਦ |
| ਉਗਲ | ਉੰਗਲ |

ਨਾਸਿਕਤਾ ਧੁਨੀ ਤੋਂ ਬਾਅਦ ਵਿਚ ਆਉਣ ਵਾਲਾ ਵਿਅੰਜਨ ਆਪਣੇ ਆਪ ਹੀ ਨਾਸਕੀ ਹੋ ਜਾਂਦਾ ਹੈ। ਜਿਸ ਕਾਰਨ ਨਾਸਿਕਤਾ ਅਤੇ ਨਾਸਿਕਤਾ ਰਹਿਤ ਦਾ ਵਿਰੋਧ ਨਾਸਕੀ ਵਿਅੰਜਨ ਨਾਲ ਖ਼ਤਮ ਹੋ ਜਾਂਦਾ ਹੈ।

ਜਿਵੇਂ :

ਮਾਂ

ਨਾਂ

ਮੂੰਹ

ਐਨਾਂ

**2.2.2 ਬਲ:**

| | |
|---|---|
| ਨਸ | ਨੱਸ |
| ਦਸ | ਦੱਸ |
| ਤਲਾ | ਤੱਲਾ |
| ਬਦਲ | ਬੱਦਲ |
| ਸਤਰ | ਸੱਤਰ |
| ਬਚੀ | ਬੱਚੀ |
| ਰਸਾ | ਰੱਸਾ |
| ਪਤਾ | ਪੱਤਾ |
| ਕਿਲਾ | ਕਿੱਲਾ |
| ਪਤੀ | ਪੱਤੀ |
| ਸਤ | ਸੱਤ |

### 2.2.3 ਸੁਰ:

ਮਾਝੀ ਉਪਭਾਸ਼ਾ ਵਿਚ ਸੁਰ ਦੀ ਆਪਣੀ ਇਕ ਖਾਸ਼ ਵਿਸ਼ੇਸ਼ਤਾ ਹੈ ਜਿਹੜੀ ਸ਼ਬਦਾਂ ਦੇ ਅਰਥ ਬਦਲਣ ਦੀ ਸਮਰੱਥਾ ਰੱਖਦੀ ਹੈ। ਇਸ ਉਪਭਾਸ਼ਾ ਵਿਚ ਤਿੰਨ ਸੁਰਾਂ ਮਿਲਦੀਆਂ ਹਨ। ਇਸ ਉਪਭਾਸ਼ਾ ਵਿਚ ਘ/ਝ/ਢ/ਧ/ਭ/ ਧੁਨੀਆਂ ਦਾ ਉਚਾਰਨ ਵੀ ਸੁਰ ਵਿਚ ਮਿਲਦਾ ਹੈ। ਇਹ ਧੁਨੀਆਂ ਸ਼ਬਦਾਂ ਦੇ ਮੁੱਢ ਵਿਚ ਕ/ਚ/ਟ/ਤ/ਪ ਵਿਚ ਤਬਦੀਲ ਹੋ ਜਾਂਦੀਆਂ ਹਨ। ਮੱਧ ਅਤੇ ਅਖ਼ੀਰ ਵਿਚ ਨਾਦੀ ਧੁਨੀਆਂ ਗ/ਜ/ਡ/ਦ/ਬ ਵਿਚ ਤਬਦੀਲ ਹੋ ਜਾਂਦੀਆਂ ਹਨ। ਇਹਨਾਂ ਧੁਨੀਆਂ ਵਿਚ ਪਹਿਲੇ ਸਵਰ ਉਪਰ ਨੀਵੀਂ ਸੁਰ ਆਉਂਦੀ ਹੈ ਅਤੇ ਅਖੀਰ ਵਿਚ ਉੱਚੀ ਸੁਰ। ਵਿਚਕਾਰ ਵਿਚ ਜੇਕਰ ਇਹਨਾਂ ਦੇ ਦਬਾਅ ਪਹਿਲੇ ਸਵਰ ਉੱਪਰ ਹੋਵੇ ਤਾਂ ਉੱਚੀ ਸੁਰ ਤੇ ਪਿਛਲੇ ਉੱਪਰ ਹੋਵੇ ਤਾਂ ਨੀਵੀਂ ਸੁਰ ਵਿਚ ਬਦਲ ਜਾਂਦੀਆਂ ਹਨ। ਜਿਵੇਂ :

| **ਮੁੱਢਲੀ ਸਥਿਤੀ** | | **ਪਿਛਲੀ ਸਥਿਤੀ** | |
|---|---|---|---|
| ਘਰ | ਕ+ਐ+ਰ | ਸਿੰਘ | ਸ+ਇੰ+ਗ |
| ਧਾਰ | ਤ+ਆ+ਰ | ਸਾਧ | ਸ+ਆ+ਦ |
| ਢੀਠ | ਟ+ਈ+ਠ | ਕਾਢ | ਕ+ਆ+ਡ |
| ਭਾਈ | ਪ+ਆ+ਈ | ਲਾਭ | ਲ+ਆ+ਬ |
| ਝੁਲ | ਚ+ਉ+ਲ | ਸਾਂਝ | ਸ+ਆਂ+ਜ |

***/ਹ/*** ਧੁਨੀ ਦਾ ਉਚਾਰਨ ਵੀ ਉਪਰੋਕਤ ਧੁਨੀਆਂ ਦੇ ਅਨੁਸਾਰ ਹੀ ਹੁੰਦਾ ਹੈ। ਇਹ ਕਿਤੇ-ਕਿਤੇ ਸ਼ਬਦ ਦੀ ਮੁੱਢਲੀ ਸਥਿਤੀ ਵਿਚ ਉਚਾਰਿਆ ਜਾਂਦਾ ਹੈ ਨਹੀਂ ਤਾਂ ਮੁੱਢ ਵਿਚ ਵੀ ਵਿਚਕਾਰਲੀ ਅਤੇ ਅਖ਼ੀਰਲੀ ਸਥਿਤੀ ਦੀ ਤਰ੍ਹਾਂ ਸੁਰ ਵਿਚ ਹੀ ਤਬਦੀਲ ਹੋ ਜਾਂਦਾ ਹੈ। ਇਹ ਹਮੇਸ਼ਾ ਅਖ਼ੀਰਲੀ ਸਥਿਤੀ ਵਿਚ ਉੱਚੀ ਸੁਰ ਵਿਚ ਹੁੰਦਾ ਹੈ ਤੇ ਪਹਿਲੀ ਸਥਿਤੀ ਵਿਚ ਨੀਵੀਂ ਸੁਰ ਵਿਚ ਆਉਂਦਾ ਹੈ। ਇਸ ਦੀ ਵਿਚਕਾਰਲੀ ਸਥਿਤੀ ਦਬਾਅ ਉਪਰ ਨਿਰਭਰ ਕਰਦੀ ਹੈ ਜੇਕਰ ਦਬਾਅ /ਹ/ ਤੋਂ ਪਹਿਲਾਂ ਆਉਂਦੇ ਸਵਰ ਉਪਰ ਹੋਵੇ ਤਾਂ /ਹ/ ਧੁਨੀ ਉੱਚੀ ਸੁਰ ਵਿਚ ਹੋਵੇਗੀ ਜੇ ਦਬਾਅ ਪਿੱਛੇ ਵਾਲੇ ਸਵਰ ਉਪਰ ਹੋਵੇ ਤਾਂ /ਹ/ ਧੁਨੀ ਨੀਵੀਂ ਸੁਰ ਵਿਚ ਹੋਵੇਗੀ।

**ਵਿਚਕਾਰਲੀ ਸਥਿਤੀ**

| **ਨੀਵੀਂ** | **ਪਹਿਲਾ ਦਬਾਅ** | **ਪਿੱਛੋਂ ਦਬਾਅ** | **ਉੱਚੀ** |
|---|---|---|---|
| ਹਾਰ | ਰਹਿਤ | ਸੁਹਾਗਾ | ਪੋਹ |
| ਆ+ਰ | ਰ+ਐ+ਤ | ਸ+ਉ+ਆ+ਗ+ਆ | ਪ+ਓ |
| ਹੱਢੀ | ਨਹਿਰ | ਬਹਾਰ | ਚਾਹ |
| ਅ+ਡ+ਡ+ਈ | ਨ+ਐ+ਰ | ਬ+ਆ+ਰ | ਚ+ਆ |
| ਹੱਸ | ਸਹਿਰ | ਪਹਾੜ | ਰਾਹ |
| ਆ+ਸ+ਸ | ਸ+ਐ+ਰ | ਪ+ਆ+ੜ | ਰ+ਅ |

**2.3 ਉਚਾਰਖੰਡ:**

ਉਚਾਰਖੰਡ ਨੂੰ ਆਮ ਤੌਰ 'ਤੇ ਤਿੰਨ ਭਾਗਾਂ ਵਿਚ ਵੰਡਿਆ ਜਾਂਦਾ ਹੈ, ਇਕਹਿਰੇ ਉਚਾਰਖੰਡ, ਦੁਹਰੇ ਉਚਾਰਖੰਡ ਅਤੇ ਬਹੁ ਉਚਾਰਖੰਡ। ਮਾਝੀ ਉਪਭਾਸ਼ਾ ਦੀ ਇੱਕਤਰ ਕੀਤੀ ਸ਼ਬਦਾਵਲੀ ਵਿਚ ਜ਼ਿਆਦਾਤਰ ਪਹਿਲੇ ਦੋ ਤਰ੍ਹਾਂ ਦੇ ਉਚਾਰਖੰਡ ਹੀ ਮਿਲਦੇ ਹਨ।

**2.3.1 ਖੁੱਲੇ ਇਕਹਿਰੇ:**

**2.3.1.1** V:

ਇਸ ਪ੍ਰਕਾਰ ਦੇ ਉਚਾਰਖੰਡ ਦੀ ਬਣਤਰ ਵਿਚ ਕੇਵਲ ਇਕ 'ਦੀਰਘ' ਸਵਰ ਹੀ ਹੁੰਦਾ ਹੈ ਜਿਸ ਦਾ ਉਚਾਰਨ ਹਮੇਸ਼ਾਂ ਉੱਚੀ ਸੁਰ ਤੇ ਵਿਚਕਾਰਲੀ ਸੁਰ ਵਿਚ ਹੁੰਦਾ ਹੈ। ਜਿਵੇਂ :

| **ਉੱਚੀ ਸੁਰ** | **ਵਿਚਕਾਰਲੀ ਸੁਰ** |
|---|---|
| ਇਹ | ਆ |

| | |
|---|---|
| ਆਹ | ਐ |

### 2.3.1.2 CV:

ਇਸ ਤਰ੍ਹਾਂ ਦੇ ਉਚਾਰਖੰਡ ਵਿਚ ਇਕ ਸਵਰ ਤੇ ਇਕ ਵਿਅੰਜਨ ਹੁੰਦਾ ਹੈ। ਇਸ ਵਿਚ ਦੀਰਘ ਸਵਰ ਹੀ ਆ ਸਕਦੇ ਹਨ। ਇਸ ਤਰ੍ਹਾਂ ਦੇ ਉਚਾਰਖੰਡ ਵਿਚ ਤਿੰਨੇ ਸੁਰਾਂ ਹੁੰਦੀਆਂ ਹਨ। ਇਹਨਾਂ ਵਿਚ ਨਾਸਕੀ, ਪਾਸੇਦਾਰ ਅਤੇ ਅਘੋਸ਼ ਅਲਪਪ੍ਰਾਣ ਵੀ ਆ ਸਕਦੇ ਹਨ। ਜਿਵੇਂ :

| **ਉੱਚੀ ਸੁਰ** | **ਵਿਚਕਾਰਲੀ ਸੁਰ** | **ਨੀਵੀਂ ਸੁਰ** |
|---|---|---|
| ਡਹਿ | ਕੈ | ਧੀ |
| ਚਾਹ | ਸੀ | ਢਾਅ |
| ਪਾਹ | ਥੀ | ਭਾਅ |

## 2.3.2 ਬੰਦ ਇਕਹਿਰੇ ਉਚਾਰਖੰਡ:

### 2.3.2.1 VC:

ਇਸ ਪ੍ਰਕਾਰ ਦੇ ਉਚਾਰਖੰਡ ਵਿਚ ਇਕ ਸਵਰ ਅਤੇ ਇਕ ਵਿਅੰਜਨ ਹੁੰਦਾ ਹੈ। ਇਸ ਵਿਚ ਸਵਰ ਲਘੂ ਤੇ ਦੀਰਘ ਦੋਵਾਂ ਵਿਚੋਂ ਕੋਈ ਵੀ ਹੋ ਸਕਦਾ ਹੈ। ਇਹ ਜ਼ਿਆਦਾਤਰ ਵਿਚਕਾਰਲੀ ਸੁਰ ਵਿਚ ਹੀ ਆਉਂਦੇ ਹਨ। ਜਿਵੇਂ :

| **ਵਿਚਕਾਰਲੀ ਸੁਰ** |
|---|
| ਉਸ |
| ਉਟ |
| ਈਦ |

**2.3.2.2 CVC:**

ਇਸ ਪ੍ਰਕਾਰ ਦੇ ਉਚਾਰਖੰਡ ਵਿਚ ਦੋ ਵਿਅੰਜਨ ਅਤੇ ਇਕ ਸਵਰ ਹੁੰਦਾ ਹੈ। ਇਸ ਦੀ ਵਰਤੋਂ ਵਿਚ ਅਘੋਸ਼ ਅਲਪਰਾਣ, ਸਘੋਸ਼ ਅਲਪਰਾਣ, ਸੰਘਰਸ਼ੀ, ਨਾਸਕੀ ਅਤੇ ਫੱਟਕਵੇਂ ਵਿਅੰਜਨ ਵੀ ਆ ਸਕਦੇ ਹਨ। ਜਿਵੇਂ :

| **ਉੱਚੀ ਸੁਰ** | **ਵਿਚਕਾਰਲੀ ਸੁਰ** | **ਨੀਵੀਂ ਸੁਰ** |
|---|---|---|
| ਸਿੰਘ | ਹਲ | ਧਾਰ |
| ਸ਼ਹਿਰ | ਪਿੰਡ | ਧਰ |
| ਪੀਂਘ | ਸੰਝ | ਘਰ |

**2.3.2.3 CVCC:**

ਇਸ ਪ੍ਰਕਾਰ ਦੇ ਉਚਾਰਖੰਡ ਵਿਚ ਇਕ ਸਵਰ ਅਤੇ ਤਿੰਨ ਵਿਅੰਜਨ ਹੁੰਦੇ ਹਨ। ਇਸ ਦੀ ਵਰਤੋਂ ਕੇਵਲ ਵਿਚਕਾਰਲੀ ਅਤੇ ਨੀਵੀਂ ਸੁਰ ਵਿਚ ਹੀ ਹੁੰਦੀ ਹੈ। ਇਸ ਵਿਚ ਸੰਘੋਸ ਅਲਪਰਾਣ, ਅਘੋਸ ਮਹਾਪ੍ਰਾਣ, ਪਾਸੇਦਾਰ ਤੇ ਸੰਘਰਸ਼ੀ ਵਿਅੰਜਨ ਆਉਂਦੇ ਹਨ। ਜਿਵੇਂ :

| **ਵਿਚਕਾਰਲੀ ਸੁਰ** | **ਨੀਵੀਂ ਸੁਰ** |
|---|---|
| ਬੱਸ | ਢੱਕ |
| ਸੱਚ | ਧੱਖ |

**2.3.3 ਖੁੱਲੇ ਦੂਹਰੇ ਉਚਾਰਖੰਡ:**

**2.3.3.1 V.V:**

ਇਸ ਪ੍ਰਕਾਰ ਦੇ ਉਚਾਰਖੰਡ ਵਿਚ ਕੇਵਲ ਦੋ ਦੀਰਘ ਸਵਰ ਹੀ ਆਉਂਦੇ ਹਨ ਜਿਹੜੇ ਉੱਚੀ ਤੇ ਵਿਚਕਾਰਲੀ ਸੁਰ ਵਿਚ ਆਉਂਦੇ ਹਨ। ਜਿਵੇਂ :

| **ਉੱਚੀ ਸੁਰ** | **ਵਿਚਕਾਰਲੀ ਸੁਰ** |
|---|---|
| ਉਈ | ਆਏ |

**2.3.3.2 V.C.V:**

ਇਸ ਤਰ੍ਹਾਂ ਦੇ ਉਚਾਰਖੰਡ ਵਿਚ ਇਕ ਲਘੂ ਸਵਰ ਅਤੇ ਇਕ ਦੀਰਘ ਸਵਰ ਅਤੇ ਇਕ ਵਿਅੰਜਨ ਆਉਂਦਾ ਹੈ। ਇਹ ਉਚਾਰਖੰਡ ਕੇਵਲ ਵਿਚਕਾਰਲੀ ਸੁਰ ਵਿਚ ਹੀ ਉਚਾਰਿਆ ਜਾਂਦਾ ਹੈ। ਜਿਵੇਂ :

**ਵਿਚਕਾਰਲੀ ਸੁਰ**

ਉਰਾਂ

ਆਂਦੀ

ਏਹਾ

ਆਲੂ

**2.3.3.3 CV.V:**

ਇਸ ਉਚਾਰਖੰਡ ਵਿਚ ਇਕ ਵਿਅੰਜਨ ਅਤੇ ਦੋ ਸਵਰ ਆਉਂਦੇ ਹਨ। ਦੀਰਘ ਤੇ ਲਘੂ ਦੋਵੇਂ ਤਰ੍ਹਾਂ ਦੇ ਸਵਰ ਇਸ ਤਰ੍ਹਾਂ ਦੀ ਬਣਤਰ ਵਿਚ ਆ ਸਕਦੇ ਹਨ। ਇਸ ਦੀ ਵਰਤੋਂ ਤਿੰਨਾਂ ਸੁਰਾਂ ਵਿਚ ਕੀਤੀ ਜਾਂਦੀ ਹੈ। ਜਿਵੇਂ :

| **ਉੱਚੀ ਸੁਰ** | **ਵਿਚਕਾਰਲੀ ਸੁਰ** | **ਨੀਵੀਂ ਸੁਰ** |
|---|---|---|
| ਸਹੀਂ | ਕੋਈ | ਭਾਈ |
| ਰਿਹਾ | ਗਿਆ | ਧੀਆਂ |
| ਵਿਆਹ | ਜਾਈਂ | ਭੂਆਂ |

**2.3.3.4 VC.CV:**

ਇਸ ਉਚਾਰਖੰਡ ਵਿਚ ਦੋ ਵਿਅੰਜਨ ਅਤੇ ਦੋ ਸਵਰ ਹੁੰਦੇ ਹਨ। ਇਸ ਤਰ੍ਹਾਂ ਦੀ ਬਣਤਰ ਵਿਚ ਵਿਅੰਜਨਾਂ ਦੇ ਗੁੱਛੇ ਵੀ ਆਉਂਦੇ ਹਨ। ਇਸ ਵਿਚ ਦੀਰਘ ਤੇ ਲਘੂ ਸਵਰਾਂ ਦੀ ਵਰਤੋਂ ਹੁੰਦੀ ਹੈ। ਇਹ ਬਣਤਰ ਕੇਵਲ ਵਿਚਕਾਰਲੀ ਸੁਰ ਵਿਚ ਹੀ ਮਿਲਦੀ ਹੈ। ਜਿਵੇਂ :

**ਵਿਚਕਾਰਲੀ ਸੁਰ**

ਊਠਾਂ

ਆਪਣਾ

ਅੱਠਾ

ਇਕੋਂ

**2.3.3.5 CV.CV:**

ਇਸ ਉਚਾਰਖੰਡ ਵਿਚ ਲਘੂ ਤੇ ਦੀਰਘ ਦੋ ਸਵਰਾਂ ਤੇ ਦੋ ਵਿਅੰਜਨਾਂ ਦੀ ਵਰਤੋਂ ਹੁੰਦੀ ਹੈ। ਇਸ ਸਵਰਾਂ ਦੀ ਵਰਤੋਂ ਤਿੰਨਾਂ ਸੁਰਾਂ ਵਿਚ ਹੁੰਦੀ ਹੈ। ਜਿਵੇਂ :

| **ਉੱਚੀ ਸੁਰ** | **ਵਿਚਕਾਰਲੀ ਸੁਰ** | **ਨੀਵੀਂ ਸੁਰ** |
|---|---|---|
| ਜਿਹੜਾ | ਪੜ੍ਹੈ | ਸਾਰਾ |
| ਕਿਹੜਾ | ਕਿੱਤਾ | ਕਾਲਾ |

**2.3.3.6 CVC.CV:**

ਇਸ ਉਚਾਰਖੰਡ ਵਿਚ ਦੋ ਸਵਰ ਅਤੇ ਤਿੰਨ ਵਿਅੰਜਨ ਆਉਂਦੇ ਹਨ। ਇਸ ਦੀ ਵਰਤੋਂ ਵਿਚਕਾਰਲੀ ਅਤੇ ਨੀਵੀਂ ਸੁਰ ਵਿਚ ਹੀ ਹੁੰਦੀ ਹੈ। ਜਿਵੇਂ :

| **ਵਿਚਕਾਰਲੀ ਸੁਰ** | **ਨੀਵੀਂ ਸੁਰ** |
|---|---|
| ਫਿਰਨੀ | ਭਗਤੂ |
| ਹੱਥਾਂ | ਭਲਕੇ |

### 2.3.4 ਬੰਦ ਦੂਹਰੇ ਉਚਾਰਖੰਡ:

#### 2.3.4.1 CV.VC:

ਇਸ ਉਚਾਰਖੰਡ ਵਿਚ ਦੋ ਸਵਰ ਅਤੇ ਦੋ ਵਿਅੰਜਨ ਹੁੰਦੇ ਹਨ। ਇਸ ਵਿਚ ਵਿਅੰਜਨ ਹਮੇਸ਼ਾਂ ਕਿਨਾਰੇ ਦਾ ਤੱਤ ਮੰਨਿਆ ਜਾਂਦਾ ਹੈ। ਜਿਵੇਂ :

ਵਿਚਕਾਰਲੀ ਸੁਰ

ਤਿਆਰ

ਪਿਆਰ

ਸ਼ਿਆਮ

#### 2.3.4.2 V.CVC:

ਇਸ ਉਚਾਰਖੰਡ ਵਿਚ ਦੋ ਲਘੂ ਸਵਰ ਅਤੇ ਦੋ ਵਿਅੰਜਨ ਹੁੰਦੇ ਹਨ। ਇਹ ਕੇਵਲ ਵਿਚਕਾਰਲੀ ਸਥਿਤੀ ਵਿਚ ਹੀ ਉਚਾਰੇ ਜਾਂਦੇ ਹਨ। ਜਿਵੇਂ :

**ਵਿਚਕਾਰਲੀ ਸੁਰ**

ਉਮਰ

ਉਤਰ

ਅੰਦਰ

#### 2.3.4.3 CV.CVC:

ਇਸ ਉਚਾਰਖੰਡ ਵਿਚ ਦੋ ਸਵਰ ਲਘੂ ਤੇ ਦੀਰਘ ਸਵਰ ਅਤੇ ਤਿੰਨ ਵਿਅੰਜਨ ਹੁੰਦੇ ਹਨ। ਇਹ ਉੱਚੀ ਅਤੇ ਵਿਚਕਾਰਲੀ ਸੁਰ ਵਿਚ ਹੀ ਉਚਾਰੇ ਜਾਂਦੇ ਹਨ। ਜਿਵੇਂ :

| **ਉੱਚੀ ਸੁਰ** | **ਵਿਚਕਾਰਲੀ ਸੁਰ** |
|---|---|
| ਸਮਾਧ | ਡੰਗਰ |

ਕਮਾਦ ਚਾਦਰ

**2.3.4.4 CVC.CVC:**

ਇਸ ਉਚਾਰਖੰਡ ਵਿਚ ਚਾਰ ਵਿਅੰਜਨ ਅਤੇ ਦੋ ਸਵਰ ਹੁੰਦੇ ਹਨ। ਇਸ ਬਣਤਰ ਵਿਚ ਹਮੇਸ਼ਾ ਅਗਲੇ ਤੇ ਲਘੂ ਸਵਰ ਵਿਚਕਾਰਲੀ ਸੁਰ ਵਿਚ ਹੀ ਆਉਂਦੇ ਹਨ। ਜਿਵੇਂ :

**ਵਿਚਕਾਰਲੀ ਸੁਰ**

ਕਰਤਾਰ

ਸਰਪੰਚ

ਖ਼ਾਨਦਾਨ

ਡਾਕਟਰ

ਸਰਦਾਰ

ਮਾਝੀ ਉਪਭਾਸ਼ਾ ਦੀ ਧੁਨੀ ਵਿਉਂਤ ਟਕਸਾਲੀ ਪੰਜਾਬੀ ਨਾਲੋਂ ਕੋਈ ਬਹੁਤੀ ਵੱਖਰਤਾ ਨਹੀਂ ਰੱਖਦੀ, ਮਾਝੇ ਇਲਾਕੇ ਉਪਭਾਸ਼ਾ ਵਿਚ ਇੱਕਤਰ ਕੀਤੀ ਸਮੱਗਰੀ ਵਿਚੋਂ ਮਾਝੀ ਉਪਭਾਸ਼ਾ ਦੀ ਧੁਨੀ ਵਿਉਂਤ ਦੇ ਪੱਖ ਤੋਂ ਕੁਝ ਕੁ ਵੱਖਰਤਾ ਮਿਲਦੀ ਹੈ। ਜਿਵੇਂ 'ਲ਼' ਅਤੇ 'ਲ' ਵਿਅੰਜਨ ਧੁਨੀਆਂ ਵਿਰੋਧੀ ਜੁੱਟਾਂ ਵਿਚ ਪ੍ਰਗਟ ਹੁੰਦੀਆਂ ਹਨ। ਮਾਝੀ ਵਿਚ 'ਸ' ਵਿਅੰਜਨ ਦਾ 'ਹ' ਵਿਅੰਜਨ ਵਿਚ ਪਰਿਵਰਤਨ ਕਈ ਸਥਿਤੀਆਂ ਵਿਚ ਮਿਲਦਾ ਹੈ, ਜਿਵੇਂ ਪਸੂ- ਪਹੂ, ਪੈਸਾ-ਪੈਹਾ ਅਸੀਂ-ਅਹੀਂ ਆਦਿ। 'ਹ' ਧੁਨੀ ਦੀ ਵਰਤੋਂ ਬਾਕੀ ਉਪਭਾਸ਼ਾਵਾਂ ਦੇ ਮੁਕਾਬਲੇ ਵੱਧ ਹੁੰਦੀ ਹੈ, ਮਾਝੀ ਉਪਭਾਸ਼ਾ ਦੇ ਕਈ ਸ਼ਬਦਾਂ 'ਚ 'ਹ' ਧੁਨੀ ਮੁੱਢ ਵਿਚ ਵੀ ਸੁਰ ਵਿਚ ਬਦਲ ਜਾਂਦੀ ਹੈ ਜਿਵੇਂ 'ਹਾਰ' ਤੋਂ 'ਆਰ'। ਮਾਝੀ ਵਿਚ ਆਮ ਬੋਲਚਾਲ ਦੇ 'ਔ' ਸਵਰ ਦੀ ਵਰਤੋਂ ਕਾਫੀ ਘੱਟ ਕੀਤੀ ਜਾਂਦੀ ਹੈ। ਇਸ ਦੀ ਥਾਂ ਉਪਰ ਕਈ ਜਗ੍ਹਾਂ ਆ+ਉ ਸਵਰ ਇੱਕਠੇ ਉਚਾਰੇ ਜਾਂਦੇ ਹਨ। 'ਙ' 'ਞ' ਧੁਨੀਆਂ ਦੀ ਵਰਤੋਂ ਮਿਲਦੀ ਹੈ । ਇਹ ਵੱਖਰਤਾ ਹੀ ਮਾਝੀ ਨੂੰ ਦੂਜੀਆਂ ਉਪਭਾਸ਼ਾਵਾਂ ਅਤੇ ਟਕਸਾਲੀ ਪੰਜਾਬੀ ਨਾਲੋਂ ਨਿਖੇੜਦੀ ਹੈ।

ਵਿਆਕਰਨਕ ਅਧਿਐਨ ਅਤੇ ਖੋਜ ਦਾ ਪ੍ਰਯੋਜਨ ਮਾਨਵੀ ਭਾਸ਼ਾਵਾਂ ਦੇ ਰੂਪ-ਵਿਗਿਆਨਕ ਨਿਯਮਾਂ ਅਤੇ ਸਰੂਪਾਂ ਦਾ ਵਰਣਨ ਅਤੇ ਵਿਆਖਿਆ ਕਰਨਾ ਹੁੰਦਾ ਹੈ। Martin Haspelmath (2002:12) ਅਨੁਸਾਰ "ਅਜਿਹੇ ਅਧਿਐਨ ਬੌਧਿਕ ਪੱਖੋਂ ਯਥਾਰਥਵਾਦੀ ਵਰਣਨ ਹੁੰਦੇ ਹਨ।" ਇਸ ਦਾ ਭਾਵ ਇਹ ਹੈ ਕਿ ਇਹਨਾਂ ਦਾ ਸਰੂਪ ਉਸ ਭਾਸ਼ਾ ਦੇ ਬੁਲਾਰਿਆਂ ਦੇ ਅਚੇਤ ਪੱਧਰ ਉਪਰ ਪਏ ਇਹਨਾਂ ਨਿਯਮਾਂ (Pattern) ਦੇ ਬਿਲਕੁਲ ਸਮਾਨ ਨਹੀਂ ਤਾਂ ਸਮਾਨਾਂਤਰ ਜ਼ਰੂਰ ਹੁੰਦਾ ਹੈ। ਵੈਸੇ ਤਾਂ ਇਸ ਤਰ੍ਹਾਂ ਦੇ ਅਧਿਐਨ ਇਕ ਭਾਸ਼ਾ ਤੋਂ ਪ੍ਰਾਪਤ ਕੀਤੀ ਸਮੱਗਰੀ ਆਧਾਰਤ ਹੁੰਦੇ ਹਨ ਪਰ ਵਿਆਕਰਨਕ ਸਿਧਾਂਤ ਸਿਰਜਣ ਦੇ ਪ੍ਰਯੋਜਨ ਵਿਚ ਉਹਨਾਂ ਨੂੰ ਸਰਬ ਭਾਸ਼ਕ ਬਣਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਵਿਆਕਰਨਕ ਅਧਿਐਨ ਅਧੀਨ ਸ਼ਬਦਾਂ ਦਾ ਸ਼੍ਰੇਣੀਕਰਨ ਪਰੰਪਰਾਈ ਵਿਆਕਰਨਕ ਅਧਿਐਨ ਦਾ ਇਕ ਪ੍ਰਮੁੱਖ ਪ੍ਰਯੋਜਨ ਰਿਹਾ ਹੈ। ਸੰਸਕ੍ਰਿਤ ਵਿਆਕਰਨਕਾਰਾਂ ਨੇ ਭਾਸ਼ਾ ਦੀ ਸਮੁੱਚੀ ਸ਼ਬਦ-ਰਾਸ਼ੀ ਨੂੰ ਚਾਰ ਵਰਗਾਂ: ਨਾਂਵ, ਅਖਿਆਤ (ਕਿਰਿਆ), ਉਪਸਰਗ, ਸਬੰਧਕ ਅਤੇ ਨਿਪਾਤ ਆਦਿ ਵਿਚ ਵੰਡਿਆ ਹੈ। ਪਰ ਪਰੰਪਰਾਵਾਦੀਆਂ ਨੇ ਵਾਕ ਅੰਗਾਂ (parts of speech) ਦੇ ਨਾਂਵ, ਪੜਨਾਂਵ, ਕਿਰਿਆ, ਵਿਸ਼ੇਸ਼ਣ, ਕਿਰਿਆ ਵਿਸ਼ੇਸ਼ਣ, ਸੰਬਧਕ, ਯੋਜਕ ਅਤੇ ਵਿਸਮਿਕ ਆਦਿ ਅੱਠ ਭੇਦ ਕੀਤੇ ਹਨ। ਵਿਆਕਰਨਕ ਅਧਿਐਨ ਦੇ ਸਮੁੱਚੇ ਇਤਿਹਾਸ ਵਿਚ ਇਸ ਦੂਸਰੀ ਵੰਡ ਨੂੰ ਵੱਧ ਮਾਨਤਾ ਮਿਲੀ ਹੈ। ਇਸ ਵੰਡ ਦਾ ਅਨੁਸਰਨ ਕਰਦਿਆਂ ਇਸ ਪੇਪਰ ਵਿਚ ਅਸੀਂ ਅਧਿਐਨ ਅਧੀਨ ਸਮੱਗਰੀ ਦੀ ਸ਼ਬਦਾਵਲੀ ਦਾ ਸ਼੍ਰੇਣੀਕਰਨ ਕਰਕੇ ਉਸ ਦੀ ਰੂਪ-ਸਾਧਨਾ ਦੀ ਪਰਖ ਕਰਨ ਦਾ ਯਤਨ ਕੀਤਾ ਹੈ। (ਨੋਟ: ਇਸ ਆਧਿਆਏ ਵਿਚ ਵਰਤੀ ਗਈ ਸਮੱਗਰੀ ਜ਼ਿਆਦਾਤਰ ਪਿੰਡ ਸੋਹੀਆ, ਬਣਾ ਅਤੇ ਰੈਲਮਾਜਰਾ ਤੋਂ ਇੱਕਠੀ ਕੀਤੀ ਗਈ ਹੈ)

### 3.1 ਪ੍ਰਾਪਤ ਸਮੱਗਰੀ ਦੇ ਨਮੂਨੇ:

"ਇੱਕ ਮਨੁੱਖ ਦੇ ਦੋ ਪੁੱਤ ਸੇ ਅਤੇ ਛੋਟੇ ਨੈ ਉਨਾਂ ਵਿਚੋਂ ਆਪਣੇ ਪਿਉ ਨੂੰ ਆਖਿਆ ਬਾਪੂ ਜੀ ਮਾਲ ਦੀ ਵੰਡ ਜਿਹੜੀ ਮੈਨੂੰ ਆਉਂਦੀ ਹੈ ਦੇਉ ਅਤੇ ਉਸਨੈ ਉਨਾਂ ਨੂੰ ਆਪਣੀ ਜਦਾਤ ਵੰਡ ਦਿੱਤੀ ਅਰ ਥੋੜੇ ਦਿਨਾਂ ਪਿੱਛੋਂ ਛੋਟਾ ਪੁੱਤ ਸੱਬੋ ਕੁਜ ਕੱਠਾ ਕਰਕੇ ਦੁਰਾਡੇ ਦੇਸ ਚਾਲਿਆ ਗਿਆ, ਅਰ ਓਥੇ ਆਪਣਾ ਧਨ ਵੈਲਦਾਰੀ ਵਿਚ ਗੁਆ ਦਿੱਤਾ"।

“ਗਾਈ-ਗਊ, ਵੱਛਾ-ਵੱਛੀ, ਵਹਿੜ-ਵਹਿੜਕਾ, ਸਾਨ, ਬੌਲਦ-ਬਲਦ ਜਦ ਕੋਈ ਪਹੂ ਦੋ ਸਾਲ ਦਾ ਹੋ ਜਾਂਦਾ ਤਾ ਔਹ ਦੇ ਮੂੰਹ ਵਿਚਲੇ ਅਗਲੇ ਦੋ ਦੰਦ ਉਖੜ ਜਾਂਦੇ ਉਹ ਨੂੰ ਦੋਂਦਾ ਕਿਹਾ ਜਾਂਦਾ ਏ"। (ਨਿੱਜੀ ਸੰਪਰਕ)

ਉਪਰੋਕਤ ਵਾਕਾਂ ਵਿਚ ਆਏ ਸ਼ਬਦ ਪੁੱਤ, ਪਿਉ, ਦੇਸ, ਵੱਛਾ, ਵਹਿੜਾ ਅਤੇ ਬੌਲਦ ਆਦਿ ਪੁਲਿੰਗ ਨਾਂਵ ਇਕ ਵਚਨ ਸ਼ਬਦ ਹਨ।ਇਸ ਵਾਕ ਵਿਚ ਗਊ, ਵੈਲਦਾਰੀ ਅਤੇ ਵੱਛੀ, ਇਲਿੰਗ ਨਾਂਵ ਸ਼ਬਦ ਹਨ।

**3.1.1 ਨਾਂਵ ਦੀ ਰੂਪ ਸਾਧਨਾ:**

ਭਾਸ਼ਾ ਵਿਚ ਨਾਂਵ ਸ਼ਬਦ ਅਜਿਹੀ ਸ਼੍ਰੇਣੀ ਵਿਚ ਆਉਂਦੇ ਹਨ ਜਿਨ੍ਹਾਂ ਵਿਚ ਵਚਨ ਅਤੇ ਕਾਰਕ ਦੇ ਪੱਖ ਤੋਂ ਰੂਪਾਂਤਰ ਆਉਂਦਾ ਹੈ। ਇਹ ਰੂਪਾਂਤਰ ਹੇਠ ਲਿਖੇ ਪੱਧਰਾਂ ’ਤੇ ਸਾਕਾਰ ਹੁੰਦਾ ਹੈ।

**3.1.2 ਵਚਨ ਅਨੁਸਾਰ ਰੂਪਾਂਤਰਨ:**

/ਆ/ ਅੰਤਿਕ ਪੁਲਿੰਗ ਨਾਂਵ ਸ਼ਬਦਾਂ ਦਾ ਬਹੁਵਚਨੀ ਰੂਪ /ਏ/ ਅੰਤਿਕ ਰੂਪਾਂਤਰਨ ਹੁੰਦਾ ਹੈ।ਮਿਸਾਲ ਵਜੋਂ:

| **ਇਕ ਵਚਨ** | **ਬਹੁਵਚਨੀ** | **ਰੂਪਾਂਤਰਨ** |
|---|---|---|
| ਮੁੰਡਾ | ਮੁੰਡੇ | ਆ - ਏ |
| ਮਾਮਾ | ਮਾਮੇ | ਆ - ਏ |
| ਨਿਆਣਾ | ਨਿਆਣੇ | ਆ - ਏ |
| ਬਾਬਾ | ਬਾਬੇ | ਆ - ਏ |

/ਈ/ ਅੰਤਿਕ ਇਲਿੰਗ ਨਾਂਵ ਸ਼ਬਦਾਂ ਦਾ ਬਹੁਵਚਨੀ ਰੂਪ /ਆਂ/ ਅੰਤਿਕ ਵਿਚ ਰੂਪਾਂਤਰਨ ਹੁੰਦਾ ਹੈ।ਮਿਸਾਲ ਵਜੋਂ:

| ਇਕਵਚਨ | ਬਹੁਵਚਨ | ਰੂਪਾਂਤਰਨ |
|---|---|---|
| ਕਿਸਤੀ | ਕਿਸਤੀਆਂ | ਈ - ਆਂ |
| ਗੱਡੀ | ਗੱਡੀਆਂ | ਈ - ਆਂ |
| ਡਾਲ਼ੀ | ਡਾਲ਼ੀਆਂ | ਈ - ਆਂ |
| ਬੁੱਢੀ | ਬੁੱਢੀਆਂ | ਈ - ਆਂ |
| ਗੱਠੜੀ | ਗੱਠੜੀਆਂ | ਈ - ਆਂ |

ਟਕਸਾਲੀ ਭਾਸ਼ਾ ਵਾਂਗ ਮਾਝੀ ਉਪਭਾਸ਼ਾ ਵਿਚ ਵੀ ਕਈ /ਆ/ ਜਾਂ /ਆਂ/ ਅੰਤਿਕ ਇਲਿੰਗ ਨਾਂਵ ਸ਼ਬਦਾਂ ਦਾ ਬਹੁਵਚਨੀ ਰੂਪ /ਵਾਂ/ ਅੰਤਿਕ ਹੁੰਦਾ ਹੈ।ਮਿਸਾਲ ਵਜੋਂ:

| ਇਕਵਚਨ | ਬਹੁਵਚਨੀ | ਰੂਪਾਂਤਰਨ |
|---|---|---|
| ਥਾਂ | ਥਾਵਾਂ | ਆਂ ਵਾਂ |
| ਮਾਂ | ਮਾਵਾਂ | ਆਂ ਵਾਂ |
| ਛਾਂ | ਛਾਵਾਂ | ਆਂ ਵਾਂ |
| ਭਾਸ਼ਾ | ਭਾਸ਼ਾਵਾਂ | ਆਂ ਵਾਂ |

ਮਾਝੀ ਉਪਭਾਸ਼ਾ ਵਿਚ ਇਲਿੰਗ ਸ਼ਬਦ ਇਕ ਵਚਨ ਰੂਪ /ਈ/ ਅੰਤਿਕ ਨਾਂਵ ਸ਼ਬਦਾਂ ਦਾ ਬਹੁਵਚਨੀ ਰੂਪ /ਆਂ/ ਅੰਤਿਕ ਹੁੰਦਾ ਹੈ,ਪਰ ਬਹੁਤ ਸਾਰੇ ਅਜਿਹੇ ਨਾਂਵ ਸ਼ਬਦ ਰੂਪ ਮਿਲਦੇ ਹਨ ਜਿਹੜੇ /ਆ/ ਅੰਤਿਕ ਹੁੰਦੇ ਹਨ ਪਰ ਉਹ ਇਲਿੰਗ ਨਾਂਵ ਸ਼ਬਦ ਰੂਪ ਹੁੰਦੇ ਹਨ। ਅਜਿਹੇ ਨਾਂਵ ਸ਼ਬਦ ਰੂਪ ਵੀ ਮਿਲਦੇ ਹਨ ਜਿਨ੍ਹਾਂ ਵਿਚ /ਈ/ ਅੰਤਿਕ ਹੁੰਦਾ ਹੈ ਪਰ ਉਹ ਪੁਲਿੰਗ ਨਾਂਵ ਸ਼ਬਦ ਹੁੰਦੇ ਹਨ। ਜਦ ਇਹ ਨਾਂਵ ਸ਼ਬਦ ਰੂਪ ਵਾਕ ਵਿਚ

ਕਿਰਿਆ ਨਾਲ ਸਮਤਾ ਸਥਾਪਤ ਕਰਦੇ ਹਨ ਤਾਂ ਕਿਰਿਆ ਉਪਰ ਮਾਰਕ ਆਪਣੇ ਮੂਲ ਚਿੰਨ੍ਹ ਰਾਹੀਂ ਹੀ ਹੁੰਦੇ ਹਨ ਅਰਥਾਤ ਪੁਲਿੰਗ ਨਾਂਵ ਭਾਵੇਂ /ਈ/ ਹੋਵੇ ਪਰ ਉਹ ਜਿਸ ਕਿਰਿਆ ਨਾਲ ਸਮਤਾ ਸਥਾਪਿਤ ਕਰੇਗਾ ਉਹ ਕਿਰਿਆ ਹਮੇਸ਼ਾਂ /ਆ/ ਅੰਤਿਕ ਹੀ ਰਹੇਗੀ। ਇਸੇ ਤਰ੍ਹਾਂ ਇਲਿੰਗ ਨਾਂਵ ਸ਼ਬਦ ਭਾਵੇਂ /ਆ/ ਅੰਤਿਕ ਹੋਵੇ ਪਰ ਉਹ ਵਾਕ ਵਿਚ ਜਿਸ ਕਿਰਿਆ ਨਾਲ ਸਮਤਾ ਸਥਾਪਿਤ ਕਰੇਗਾ ਉਹ ਹਮੇਸ਼ਾਂ /ਈ/ ਅੰਤਿਕ ਹੀ ਹੋਵੇਗੀ ।ਜਿਵੇਂ

:

1. ਵਾਅ ਚਲਣ ਡਈ ਏ।
2. ਭੂਆ ਦਿੱਲੀ ਗਈ ਏ।
3. ਆਸ਼ਾ ਪੜ੍ਹਾਉਣ ਡਈ ਏ।

ਉਪਰੋਕਤ ਸਧਾਰਨ ਵਾਕ (1) ਵਿਚ 'ਵਾਅ' ਵਾਕ (2) ਵਿਚ 'ਭੂਆ' ਵਾਕ (3) ਵਿਚ 'ਆਸ਼ਾ' ਇਲਿੰਗ ਨਾਂਵ ਸ਼ਬਦ ਹਨ ਅਤੇ ਇਹ ਸਾਰੇ ਇਲਿੰਗ ਨਾਂਵ ਸ਼ਬਦ /ਆ/ ਅੰਤਿਕ ਹਨ। ਇਹ ਸਾਰੇ ਸ਼ਬਦ ਵਾਕਾਂ ਵਿਚ ਕਿਰਿਆ ਉਪਰ ਮਾਰਕ ਆਪਣੇ ਮੂਲ ਚਿੰਨ੍ਹਾਂ ਰਾਹੀਂ ਹੀ ਹੁੰਦੇ ਹਨ। ਵਾਕ (1) ਵਿਚ 'ਵਾਅ' ਅਤੇ ਕਿਰਿਆ 'ਚਲਣ ਡਈ' ਦੀ ਸਮਤਾ ਹੈ। ਵਾਕ (2) ਵਿਚ ਭੂਆ ਦੀ ਕਿਰਿਆ 'ਗਈ' ਨਾਲ ਸਮਤਾ ਹੈ। ਵਾਕ (3) ਵਿਚ 'ਆਸ਼ਾ' ਅਤੇ 'ਪੜ੍ਹਾਉਣ ਡਈ' ਵਿਚ ਸਮਤਾ ਹੈ। ਜਿਸ ਤੋਂ ਸਿੱਧ ਹੁੰਦਾ ਹੈ ਕਿ ਇਹ ਸਾਰੇ ਸ਼ਬਦ ਇਲਿੰਗ ਨਾਂਵ ਸ਼ਬਦ ਰੂਪ ਹਨ।

4. ਨਾਈ ਸ਼ੈਰ ਗਿਆ ਏ।
5. ਮਾਲੀ ਬਾਗ਼ ਨੂੰ ਪਾਣੀ ਦੇਣ ਡਇਆ ਏ।
6. ਧੋਬੀ ਕੱਪੜੇ ਧੋਣ ਡਇਆ।

ਉਪਰੋਕਤ ਵਾਕ (4) ਵਿਚ 'ਨਾਈ' ਵਾਕ (5) ਵਿਚ 'ਮਾਲੀ' ਅਤੇ ਵਾਕ (6) ਵਿਚ 'ਧੋਬੀ' ਪੁਲਿੰਗ ਨਾਂਵ ਸ਼ਬਦ ਹਨ। ਇਹ ਸਾਰੇ ਪੁਲਿੰਗ ਨਾਂਵ ਸ਼ਬਦ 'ਈ' ਅੰਤਿਕ ਹਨ। ਇਹ ਸਾਰੇ ਸ਼ਬਦ ਵਾਕਾਂ ਵਿਚ ਕਿਰਿਆ 'ਆ' ਨਾਲ ਸਮਤਾ ਸਥਾਪਿਤ ਕਰਦੇ ਹਨ। ਵਾਕ (4) ਵਿਚ 'ਨਾਈ' ਅਤੇ 'ਗਿਆ' ਦੀ ਸਮਤਾ ਹੈ। ਵਾਕ (5) ਵਿਚ

'ਮਾਲੀ' ਅਤੇ 'ਦੇਣ ਡਇਆ' ਦੀ ਅਤੇ ਵਾਕ (6) ਵਿਚ 'ਧੋਬੀ' ਅਤੇ 'ਧੋਣ ਡਇਆ' ਦੀ ਸਮਤਾ ਹੈ। ਜੋ ਕਿ ਵਾਕ ਵਿਚ 'ਨਾਈ', 'ਮਾਲੀ' ਅਤੇ 'ਧੋਬੀ' ਨਾਂਵ ਸ਼ਬਦਾਂ ਨੂੰ ਪੁਲਿੰਗ ਸਿੱਧ ਕਰਦੀ ਹੈ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਮਾਝੀ ਉਪਭਾਸ਼ਾ ਵਿਚ ਇਲਿੰਗ ਨਾਂਵ ਸ਼ਬਦ ਭਾਵੇਂ 'ਆ' ਅੰਤਿਕ ਹੋਵੇ ਜਾਂ ਪੁਲਿੰਗ ਨਾਂਵ ਰੂਪ 'ਈ' ਅੰਤਿਕ ਹੋਵੇ ਪਰ ਇਹ ਵਾਕ ਵਿਚ ਕਿਰਿਆ ਨਾਲ ਸਮਤਾ ਸਥਾਪਿਤ ਕਰਦੇ ਹੋਏ ਆਪਣੇ ਮੂਲ ਚਿੰਨ੍ਹ ਰਾਹੀਂ ਹੀ ਮਾਰਕ ਹੁੰਦੇ ਹਨ।

### 3.1.3 ਵਿਅੰਜਨ ਅੰਤਿਕ ਇਲਿੰਗ ਅਤੇ ਪੁਲਿੰਗ ਸ਼ਬਦਾਂ ਦਾ ਬਹੁਵਚਨੀ ਰੂਪ:

ਮਾਝੀ ਉਪਭਾਸ਼ਾ ਵਿਚ ਵਿਅੰਜਨ ਅੰਤਿਕ ਨਾਂਵ ਰੂਪੀ ਪੁਲਿੰਗ ਸ਼ਬਦ ਅਤੇ ਇਲਿੰਗ ਸ਼ਬਦਾਂ ਦਾ ਬਹੁਵਚਨੀ ਰੂਪ /ਆਂ/ ਅੰਤਿਕ ਹੁੰਦਾ ਹੈ। ਮਿਸਾਲ ਵਜੋਂ:

#### 3.1.3.1 ਇਲਿੰਗ ਸ਼ਬਦ ਰੂਪ:

| ਇਕਵਚਨ | ਬਹੁਵਚਨ | ਰੂਪਾਂਤਰਨ |
|---|---|---|
| ਔਰਤ | ਔਰਤਾਂ | 0 - ਆਂ |
| ਸੜਕ | ਸੜਕਾਂ | 0 - ਆਂ |
| ਬਰਾਤ | ਬਰਾਤਾਂ | 0 - ਆਂ |
| ਕਣਕ | ਕਣਕਾਂ | 0 - ਆਂ |

#### 3.1.3.2 ਪੁਲਿੰਗ ਸ਼ਬਦ ਰੂਪ :

| ਇਕਵਚਨ | ਬਹੁਵਚਨ | ਰੂਪਾਂਤਰਨ |
|---|---|---|
| ਹੱਥ | ਹੱਥਾਂ | 0 - ਆਂ |

| | | |
|---|---|---|
| ਕੰਡ | ਕੰਡਾਂ | 0 - ਆਂ |
| ਦੇਸ਼ | ਦੇਸ਼ਾਂ | 0 - ਆਂ |
| ਜਹਾਜ਼ | ਜਹਾਜ਼ਾਂ | 0 - ਆਂ |
| ਜ਼ਮੀਦਾਰ | ਜ਼ਮੀਦਾਰਾਂ | 0 - ਆਂ |

### 3.1.4 ਲਿੰਗ ਅਨੁਸਾਰ ਰੂਪਾਂਤਰਨ :

ਇਸ ਭਾਸ਼ਾ ਵਿਚ ਬੇਜਾਨ ਪਦਾਰਥਾਂ ਦੇ ਨਾਂਵ ਪੁਲਿੰਗ ਤੇ ਇਲਿੰਗ ਰੂਪਾਂ ਵਿਚ ਮਿਲਦੇ ਹਨ। ਜਿਵੇਂ /ਧੰਮ/ ਪੁਲਿੰਗ ਅਤੇ /ਧੰਮੀ/ ਇਲਿੰਗ ਹੈ। ਇਥੇ ਪੁਲਿੰਗ ਤੇ ਇਲਿੰਗ ਰੂਪਾਂ ਦੇ ਆਕਾਰ ਨੂੰ ਵੀ ਆਧਾਰ ਬਣਾਇਆ ਗਿਆ ਹੈ। ਜਿਵੇਂ :

| **ਪੁਲਿੰਗ** | **ਇਲਿੰਗ** |
|---|---|
| ਥੋੜ੍ਹਾ (ਹਥੋੜਾ) | ਥੋੜ੍ਹੀ (ਹਥੋੜੀ) |
| ਕੰਘਾ | ਕੰਘੀ |
| ਆਰਾ | ਆਰੀ |
| ਢੋਲ | ਢੋਲਕੀ |
| ਸੰਦੂਕ | ਸੰਦੂਕੜੀ |

### 3.1.5 ਜਾਤੀ ਅਤੇ ਕਿੱਤਾ ਬੋਧਕ ਲਿੰਗ ਨਾਂਵ ਦਾ ਰੂਪਾਂਤਰਨ :

ਪੁਲਿੰਗ ਨਾਂਵ ਜਾਤੀ ਜਾਂ ਕਿੱਤਾ ਬੋਧਕ ਰੂਪ ਤੋਂ ਇਸਤਰੀ ਲਿੰਗ ਰੂਪ ਬਣਾਉਣ ਲਈ ਜ਼ਿਆਦਾਤਰ /ਣ/ ਵਰਤਿਆ ਜਾਂਦਾ ਹੈ। ਜਿਵੇਂ :

| **ਪੁਲਿੰਗ ਨਾਂਵ** | **ਇਸਤਰੀ ਲਿੰਗ** |
|---|---|
| ਮੋਚੀ | ਮੋਚਣ |
| ਧੋਬੀ | ਧੋਬਣ |
| ਦਰਜੀ | ਦਰਜਣ |
| ਮਾਲੀ | ਮਾਲਣ |

**3.1.6 ਕਿੱਤਾ ਬੋਧਕ ਪੁਲਿੰਗ ਨਾਂਵ ਦਾ ਰੂਪਾਂਤਰਨ**

ਇਸ ਭਾਸ਼ਾ ਵਿਚ /ਈ/ਅੰਤਿਕ ਕਿਸੇ ਕਿੱਤੇ ਦੇ ਪੁਲਿੰਗ ਨਾਂਵ ਤੋਂ ਹੋਰ ਪੁਲਿੰਗ ਨਾਂਵ ਬਣਾਉਣ ਲਈ ਵਰਤੀ ਜਾਂਦੀ ਹੈ।ਜਿਵੇਂ :

| | |
|---|---|
| ਫੌਜ਼ | ਫੌਜ਼ੀ |
| ਸ਼ੈਰ | ਸੈਹਰੀਂ |
| ਕਾਨੂੰਨ | ਕਾਨੂੰਨੀਂ |
| ਲੰਗਰ | ਲੰਗਰੀਂ |

**3.1.7 ਵਿਅੰਜਨ ਅੰਤਿਕ ਇਲਿੰਗ ਸ਼ਬਦ ਰੂਪ :**

| **ਇਕਵਚਨ** | **ਬਹੁਵਚਨ** |
|---|---|
| ਸਲੇਟ | ਸਲੇਟਾਂ |
| ਬਾਂਹ | ਬਾਂਹਾਂ |
| ਬਰਾਤ | ਬਰਾਤਾਂ |
| ਰੂਹ | ਰੂਹਾਂ |

**3.1.8 ਵਿਅੰਜਨ ਅੰਤਿਕ ਪੁਲਿੰਗ ਸ਼ਬਦਾਂ ਦਾ ਬਹੁਵਚਨੀ ਰੂਪ :**

| **ਇਕਵਚਨ** | **ਬਹੁਵਚਨ** |
|---|---|
| ਕੰਡ | ਕੰਡਾਂ |
| ਮਾਸਟਰ | ਮਾਸਟਰਾਂ |
| ਤਖ਼ਤ | ਤਖ਼ਤਾਂ |

**3.1.9 ਨਾਂਵ ਦਾ ਕਾਰਕ ਅਨੁਸਾਰ ਰੂਪਾਂਤਰਨ :**

| **ਕਾਰਕ** | **ਇਕਵਚਨ** | **ਬਹੁਵਚਨ** |
|---|---|---|
| ਕਰਤਾ/ਕਰਮ (ਸਧਾਰਨ) | ਚਾਚਾ, ਮਾਮਾ, ਮੁੰਡਾ | ਚਾਚੇ, ਮਾਮੇ, ਮੁੰਡੇ |
| ਕਰਤਾ (ਸਬੰਧਕੀ ਰੂਪ) | ਚਾਚੇ, ਮਾਮੇ, ਮੁੰਡੇ | ਚਾਚਿਆਂ, ਮਾਮਿਆਂ, ਮੁੰਡਿਆਂ |
| ਅਪਾਦਾਨ | ਚਾਚਿਓ, ਮਾਮਿਓ, ਮੁੰਡਿਓ | ----------- |
| ਸੰਬੋਧਨੀ | ਚਾਚਿਆਂ!,ਮਾਮਿਆਂ!, ਮੁੰਡਿਆਂ! | ਚਾਚਿਓ !,ਮਾਮਿਓ !, ਮੁੰਡਿਓ ! |

**3.1.9.1 /ਈ/ ਅੰਤਿਕ ਪੁਲਿੰਗ ਨਾਂਵ ਵਿਚ ਰੂਪਾਂਤਰਨ :**

ਕੁਝ ਸ਼ਬਦਾਂ ਦੇ ਅੰਤ ਵਿਚ /ਈ/ ਉਚਾਰਿਆ ਜਾਂਦਾ ਹੈ ਪਰ ਉਹ ਸ਼ਬਦ ਰੂਪ ਪੁਲਿੰਗ ਨਾਂਵ ਸ਼੍ਰੇਣੀ ਅਧੀਨ ਆਉਂਦੇ ਹਨ। ਜਿਵੇਂ :

| **ਕਾਰਕ** | **ਇਕਵਚਨ** | **ਬਹੁਵਚਨ** |
|---|---|---|
| ਕਰਤਾ/ ਕਰਮ (ਸਧਾਰਨ) | ਧੋਬੀ, ਮਾਲੀ, ਤੇਲੀ | ਧੋਬੀ, ਮਾਲੀ, ਤੇਲੀ |
| ਕਰਤਾ (ਸਬੰਧਕੀ ਰੂਪ) | ਧੋਬੀ, ਮਾਲੀ, ਤੇਲੀ | ਧੋਬੀਆਂ,ਮਾਲੀਆਂ,ਤੇਲੀਆਂ |

| | | |
|---|---|---|
| ਅਪਾਦਾਨ | ਧੋਬੀਓ, ਮਾਲੀਓ, ਤੇਲੀਓ | ----------- |
| ਸੰਬੋਧਨੀ | ਧੋਬੀਆਂ!, ਮਾਲੀਆਂ!, ਤੇਲੀਆਂ! | ਧੋਬੀਓ !, ਮਾਲੀਓ !, ਤੇਲੀਓ ! |

**3.1.9.2 ਬਾਕੀ ਇਲਿੰਗ ਨਾਂਵ ਸ਼ਬਦਾਂ ਦਾ ਰੂਪਾਂਤਰਨ :**

ਇਸ ਵਰਗ ਵਿਚ ਬਾਕੀ ਸਾਰੇ ਇਲਿੰਗ ਨਾਂਵ ਸ਼ਬਦ ਆਉਂਦੇ ਹਨ। ਇਨ੍ਹਾਂ ਸਾਰੇ ਨਾਵਾਂ ਦੇ ਇਕਵਚਨ ਅਤੇ ਬਹੁਵਚਨ ਰੂਪਾਂ ਦਾ ਕਾਰਕ ਅਨੁਸਾਰ ਰੂਪਾਂਤਰਨ ਹੁੰਦਾ ਹੈ। ਜਿਵੇਂ:

| **ਕਾਰਕ** | **ਇਕਵਚਨ** | **ਬਹੁਵਚਨ** |
|---|---|---|
| ਕਰਤਾ/ਕਰਮ (ਸਧਾਰਨ) | ਰਾਣੀ, ਕੁੜੀ, ਬੁੱਢੀ | ਰਾਣੀਆਂ, ਕੁੜੀਆਂ, ਬੁੱਢੀਆਂ |
| ਕਰਤਾ (ਸਬੰਧਕੀ ਰੂਪ) | ਰਾਣੀ, ਕੁੜੀ, ਬੁੱਢੀ | ਰਾਣੀਆਂ, ਕੁੜੀਆਂ, ਬੁੱਢੀਆਂ |
| ਅਪਾਦਾਨ | ਰਾਣੀਓਂ, ਕੁੜੀਓਂ, ਬੁੱਢੀਓਂ | ----------- |
| ਸੰਬੋਧਨੀ | ਰਾਣੀਏ !,ਕੁੜੀਏ !, ਬੁੱਢੀਏ ! | ਰਾਣੀਓਂ !,ਕੁੜੀਓਂ !,ਬੁੱਢੀਓਂ ! |

**3.2 ਪੜਨਾਂਵ :**

ਪੜਨਾਂਵ ਇੱਕ ਅਜਿਹੀ ਸ਼ਬਦ ਸ਼੍ਰੇਣੀ ਹੈ ਜੋ ਵਾਕ ਵਿੱਚ ਨਾਂਵ ਦੇ ਸਥਾਨ ਤੇ ਵਿਚਰ ਕੇ ਨਾਂਵ ਦਾ ਜਾਂ ਨਾਂਵ ਵਾਕੰਸ ਦਾ ਵਾਕਾਤਮਕ ਕਾਰਜ ਸਾਕਾਰ ਕਰਦੀ ਹੈ। ਬਲਦੇਵ ਸਿੰਘ ਚੀਮਾ (1995:180) ‘‘ਪੜਨਾਂਵ ਵਾਕਾਤਮਕ ਪੱਧਰ ਦੀ ਸ਼੍ਰੇਣੀ ਹੈ। ਵਾਕ ਵਿੱਚ ਪੜਨਾਂਵ ਸ਼ਬਦ ਨਾਂਵ ਦੇ ਸਥਾਨ ਤੇ ਵਿਚਰ ਕੇ ਨਾਂਵ ਦਾ ਵਾਕਾਤਮਕ ਕਾਰਜ ਸਾਕਾਰ ਕਰਦੇ ਹਨ।`` ਪੰਜਾਬੀ ਵਿੱਚ ਪੜਨਾਂਵ ਸ਼ਬਦਾਂ ਦਾ ਕੋਈ ਲਿੰਗ ਭੇਦ ਨਹੀਂ ਹੁੰਦਾ ਪਰ ਇਹ ਵਕਤੇ ਦੇ ਲਿੰਗ ਅਨੁਸਾਰ ਕਿਰਿਆ ਵਿੱਚ ਪ੍ਰਗਟ ਹੁੰਦੇ ਹਨ। ਮਾਝੀ ਉਪਭਾਸ਼ਾ ਵਿੱਚ ਆਉਣ ਵਾਲੇ ਪੜਨਾਂਵਾਂ ਵਿੱਚ ਵਚਨ ਤੇ ਕਾਰਕ ਦੇ ਪੱਧਰ ਤੇ ਰੂਪਾਂਤਰ ਆਉਂਦਾ ਹੈ। ਜਿਵੇ:

### 3.2.1 ਪੁਰਖ ਵਾਚੀ ਪੜਨਾਂਵ

### 3.2.1.1 ਉੱਤਮ ਪੁਰਖ ਪੜਨਾਂਵ ਸ਼ਬਦਾਂ ਦੇ ਰੂਪ :

| ਕਾਰਕ | ਇਕਵਚਨ | ਬਹੁਵਚਨ |
|---|---|---|
| ਸਧਾਰਨ | ਮੈਂ | ਅਸੀਂ / ਅਹੀਂ |
| ਸਬੰਧਕੀ | ਮੇਰੇ | ਅਸਾਡੇ / ਸਾਡੇ |
| ਸੰਪਰਦਾਨ/ ਕਰਮ | ਮੈਨੂੰ | ਸਾਨੂੰ / ਅਸਾਨੂੰ / ਹਾਨੂੰ |
| ਅਪਾਦਾਨ/ਕਰਨ | ਮੈਥੋਂ | ਸਾਥੋਂ / ਅਸਾਂ ਤੋਂ |
| ਅਧਿਕਰਨ | ਮੇਰੇ ਤੇ | ਅਸਾਡੇ ਤੇ / ਹਾਡੇ ਤੇ |

**ਉੱਤਮ ਪੁਰਖ ਪੜਨਾਂਵ ਸ਼ਬਦ ਵਾਲੇ ਵਾਕਾਂ ਦੇ ਕੁਝ ਨਮੂਨੇ :**

1. ਹੁਣ ਅਹੀਂ ਰਾਜੇ ਹੋਗੇ ਆਂ।
2. ਮੈਥੋਂ ਨਈ ਤੁਰਿਆ ਜਾਂਦਾ।
3. ਮੁਢੋਂ ਸ਼ਿਆਮ ਮੇਰੇ ਕਹੇ' ਚ ਆ।
4. ਮੈਂ ਮੁੰਡੇ ਨੂੰ ਆਖ ਆਖ ਕੇ ਥੱਕ ਗਈ ਆਂ ਬੇਬੇ।
5. ਹਾਡੇ ਤੇ ਵੀ ਜੁਵਾਨੀ ਦਾ ਵਾਹਰਾ ਪੈਹਰਾ ਰਿਹਾ ਵਾ।
6. ਅਸੀਂ ਰੋਜ਼ ਨਹਿਰ ਤੇ ਜਾ ਕੇ ਨ੍ਹਾਇਆ ਕਰਦੇ ਸਾਂ।
7. ਏਤਰਾਂ ਤਾਂ ਤੂੰ ਯਾਰਾਂ ਹਾਨੂੰ ਹੱਥਾਂ 'ਚ ਠੂਠੇ ਫੜਾ ਦਏਂਗਾ।
8. ਹਾਨੂੰ ਤਾਂ ਏਤਰਾਂ ਜਮੀਨਾਂ ਦਸਦੇ ਜੇ ਜਿੱਦਾ ਆਪਣੇ ਕਿੱਲੇ ਵਾਧੂ ਹੋਏ ਫਿਰਦੇ ਹੁੰਦੇ ਆਂ।

**3.2.1.2 ਦੂਜਾ (ਮੱਧਮ) ਪੁਰਖ ਪੜਨਾਂਵ ਸ਼ਬਦਾਂ ਦੇ ਰੂਪ :**

| **ਕਾਰਕ** | **ਇਕਵਚਨ** | **ਬਹੁਵਚਨ** |
|---|---|---|
| ਸਧਾਰਨ | ਤੂੰ | ਤੁਸੀਂ / ਤੁਹੀਂ |
| ਸਬੰਧਕੀ | ਤੇਰੀ/ਤੇਰੇ | ਤੁਸਾਂਦੀ / ਤੁਹਾਂਦੀ/ ਧਿਆਨੂੰ |
| ਸੰਪਰਦਾਨ /ਕਰਮ | ਤੈਨੂੰ / ਤੁਧ ਨੂੰ / ਤਈਨੂੰ | ਤੁਸਾਨੂੰ / ਤੁਹਾਨੂੰ / ਤਿਆਨੂੰ / ਧਾਨੂੰ |
| ਅਪਾਦਾਨ/ਕਰਨ | ਤੈਥੋਂ | ਤੁਹਾਥੋਂ / ਤੁਹਾਡੇ ਤੋਂ |
| ਅਧਿਕਰਨ | ਤੇਰੇ ਤੇ | ਤੁਹਾਡੇ ਤੇ / ਧਿਆਡੇ ਤੇ |

**ਦੂਜਾ (ਮੱਧਮ) ਪੁਰਖ ਪੜਨਾਂਵ ਸ਼ਬਦ ਵਾਲੇ ਵਾਕਾਂ ਦੇ ਕੁਝ ਨਮੂਨੇ :**

9. ਮੈਂ ਗੱਲ ਕਰਦਾ ਪਈਲਾਂ ਦੀ ਜਦੋਂ ਤਈਨੂੰ ਨਲੀ ਨੀ ਸੀ ਪੁੱਛਣੀ ਔਂਦੀ।

10. ਜੇ ਧਿਆੜੇ 'ਚ ਸਤ ਹੈਗਾ ਤਾਂ ਤੁਹੀਂ ਲੈ ਜੋ।

11. ਤਿਆਨੂੰ ਸਾਰਿਆਂ ਨੂੰ ਬਨਾਉਣਾ ਮੈਂਬਰ।

12. ਪ੍ਰਧਾਨ ਅਹੀਂ ਧਾਨੂੰ ਈਂ ਬਣਾਉਣਾ ਜੇ।

13. ਤੂੰ ਵੀ ਹੱਥ-ਪੈਰ ਮਾਰ ਕੇ ਦੇਖ ਲੋ।

14. ਤੂੰ ਸੁਣਾ ਕਿੱਤਰਾ-ਇਆਂ ?

15. ਤੁਸੀਂ ਕਲ੍ਹ ਕਿਥੇ ਜਾ ਰਹੇ ਸੋ ?

16. ਹੁਣ ਤੁਹੀਂ ਜਿਵੇਂ ਮਰਜੀ ਕਰ ਲੋ।

17. ਪਰ ਤੇਰੇ ਆਂਗ ਅਹੀਂ ਨੀ ਕੀਤੀ।

18. ਪੜਵੂਆ ਤੇਰੀ ਮੈਂ ਕਿਹੜੀ ਮਹਿੰ ਖੋਲ੍ਹ ਲੱਗਿਆਂ ਸਾਂ।

**3.2.1.3 ਤੀਜਾ (ਅਨਯ) ਪੁਰਖ ਪੜਨਾਂਵ ਦੇ ਰੂਪ (ਨੇੜੇ ਵਾਸਤੇ) :**

| **ਕਾਰਕ** | **ਇਕਵਚਨ** | **ਬਹੁਵਚਨ** |
|---|---|---|
| ਸਧਾਰਨ | ਇਹ | ਇਹ |
| ਸਧਾਰਨ (ਵਿਭਕਤੀ ਨਾਲ) | ਇਹ ਨੇ | ਇਹਨਾਂ ਨੇ * |
| ਸੰਬੰਧਕੀ | ਇਹਦਾ | ਇਹਨਾਂ ਦਾ * |
| ਸੰਪਰਦਾਨ/ਕਰਮ | ਇਹਨੂੰ | ਇਹਨਾਂ ਨੂੰ * |
| ਅਪਾਦਾਨ/ਕਰਨ | ਇਥੋਂ | ਇਹਨਾਂ ਤੋਂ * |
| ਅਧਿਕਰਨ | ਇਹ ਤੇ | ਇਹਨਾਂ ਤੇ * |

**ਤੀਜਾ ਪੁਰਖ ਪੜਨਾਂਵ ਸ਼ਬਦ (ਨੇੜੇ ਵਾਸਤੇ) ਵਾਲੇ ਵਾਕਾਂ ਦੇ ਕੁਝ ਨਮੂਨੇ :**

19. ਉਹ ਆਪਣੇ ਪਿੰਡ ਏ।

20. ਇਹਨਾਂ ਕੋਲ ਦਾਤੀ ਏ।

21. ਇਹ ਪਿਕਚਰ ਤਾਂ ਮੈਂ ਕਈ ਵਾਰ ਵੇਖ ਚੁਕਿਆ ਆਂ।

22. ਇਹ ਨੀ ਸਮਝ ਔਂਦੀ ਮਈਨੂੰ ।

23. ਇਹਨੂੰ ਬੰਦਾ ਪੁੱਛੇ ਬਈ ਮੈਂ ਕਿਤੇ ਤੇਰਾ ਕੁਸ਼ ਮਾਰ ਕੇ ਭੱਜ ਗਿਆ ਸਾਂ।

24. ਸਾਲੀ ਪੈਲੀਂ ਇਹਦੇ ਪੱਲੇ ਨੀ ਤੇ ਹੱਸਣ ਕਿੱਦਾਂ ਡਿਹਾ ਵਾ।

25. ਇਹਦਾ ਤਾਂ ਆਪਣਾ ਨ੍ਹਾਉਣ ਹੋਜੂ।

26. ਇਹਨੂੰ ਟੁੰਬਣਾ ਈ ਪੈਣਾ, ਏਤਰਾਂ ਨੀ ਲੋ੍ਹੰਦੀ ਦੁੱਧ ਇਹ।

*1 ਟਿੱਪਣੀ :– ਸਾਧਕ ਦੇ ਰੂਪ ਸੰਬਧਕ ਨਾਲ ਹੀ ਪ੍ਰਗਟ ਹੁੰਦੇ ਹਨ।

**3.2.1.3.1 ਤੀਜਾ ਪੁਰਖ ਪੜਨਾਂਵ (ਦੂਰ ਵਾਸਤੇ) :**

| **ਕਾਰਕ** | **ਇਕ ਵਚਨ** | **ਬਹੁਵਚਨ** |
|---|---|---|
| ਸਧਾਰਨ | ਓਹ / ਓਹ | ਔਹ |
| ਸਧਾਰਨ (ਵਿਭਕਤੀ ਨਾਲ) | ਓਹ ਨੇ | ਓਹਨਾਂ ਨੇ * |
| ਸੰਬੰਧਕੀ | ਓਹਦਾ / ਓਹਦੀ | ਓਹਨਾਂ ਦਾ * |
| ਸੰਪਰਦਾਨ/ ਕਰਮ | ਓਹਨੂੰ | ਓਹਨਾਂ ਨੂੰ * |
| ਅਪਾਦਾਨ/ਕਰਨ | ਉਹ ਤੋਂ | ਉਹਨਾਂ ਤੋਂ * |
| ਅਧਿਕਰਨ | ਓਹ ਤੇ | ਓਹਨਾਂ ਤੇ * |

**ਤੀਜਾ ਪੁਰਖ ਪੜਨਾਂਵ ਸ਼ਬਦ (ਦੂਰ ਵਾਸਤੇ) ਵਾਲੇ ਵਾਕਾਂ ਦੇ ਕੁਝ ਨਮੂਨੇ :**

27. ਉਹਨੂੰ ਅੱਜ ਲੋੜ੍ਹਾ ਵੇਲਾ ਹੋ ਗਿਆ ।
28. ਓਹ ਦੀ ਜੁਆਨੀ ਐਵੇਂ ਢਲ ਰਹੀ ਏ।
29. ਉਹ ਨੇ ਬੂਹਾ ਚਪੱਟ ਖੁਲ੍ਹਾ ਰਹਿਣ ਦਿੱਤਾ।
30. ਓਹਨੂੰ ਤਾਂ ਪਹਿਲਾ ਘਰ ਆ ਜਾਣ ਦਿਉ।
31. ਜਿੰਨੀ ਜੋਗਾ ਕੋਈ ਹੋਇਆ ਉਹਨਾਂ ਹੀ ਖਰਚ ਹੋਣੈ।
32. ਉਹਦੀ ਜਿਵੇਂ ਮੱਤ ਜਿਹੀ ਹੀ ਮਾਰੀ ਗਈ ਸੀ।
33. ਤੂੰ ਓਹਨੂੰ ਆਪਣੇ ਕਮਰੇ 'ਚ ਈ ਰੱਖ ਲਾ ਖਾ।
34. ਉਹਦੇ 'ਚ ਸਰਾਬ ਭਰ ਦਿੱਤੀ, ਤੇ ਕੰਮ ਤੁਰ ਪਿਆ।

ਇਸ ਤਰ੍ਹਾਂ ਸਪੱਸ਼ਟ ਹੈ ਕਿ ਇਸ ਉਪਭਾਸ਼ਾ ਵਿੱਚ ਪੁਰਖਵਾਚੀ ਪੜਨਾਂਵ ਸ਼ਬਦਾਂ ਵਿੱਚ ਵਚਨ ਤੇ ਕਾਰਕ ਦੇ ਪੱਖ ਤੋਂ ਵਿਕਾਰ ਆਉਂਦਾ ਹੈ।

**3.2.2 ਨਿਸ਼ਚੇਵਾਚਕ ਪੜਨਾਂਵ ਦੇ ਰੂਪ:**

| | |
|---|---|
| **ਇਕ ਵਚਨ** | **ਬਹੁਵਚਨ** |
| **(ਸਧਾਰਨ ਸਬੰਧਕੀ)** | **(ਸਧਾਰਨ/ਸਬੰਧਕੀ)** |
| ਇਹ | ਓਹ |
| ਆਹ | ਔਹ |

**ਨਿਸ਼ਚੇਵਾਚਕ ਪੜਨਾਂਵ ਸ਼ਬਦ ਵਾਲੇ ਵਾਕਾਂ ਦੇ ਕੁਝ ਨਮੂਨੇ :**

35. ਆਹ ਵੇਖ। ਕਿਹੜਾ ਬੰਦਾ ਏ ।

36. ਆਹ ਮੈਂ ਖੜਾ ਈ ਤੇ ਆਹ ਸਰਦਾਰ ਬੱਚਨ ਸੋਂਹ ਖੜਾ ਈ।

37. ਇਹ ਸਾਰਾ ਕੁਸ਼ ਤਾਂ ਤੁਹਾਂ ਪਈਲਾਂ ਈ ਕੀਤਾ ਹੋਇਆ ਸੀ।

38. ਓਹ ਉਠ ਪਿਆ ਹਰਬੰਸ ਸੋਂਹ।

39. ਔਹ ਤਾਂ ਦਾਤਣ ਕਰਨ ਲੀ ਲਸ਼ਾ ਮੰਗਦਾ ।

**3.2.3 ਅਨਿਸ਼ਚੇਵਾਚਕ ਪੜਨਾਂਵ ਦੇ ਰੂਪ:**

| **ਕਾਰਕ** | **ਇਕ ਵਚਨ** | **ਬਹੁਵਚਨ** |
|---|---|---|
| ਕਰਤਾ | ਕੋਈ | ਕਈ |
| ਕਰਤਾ (ਵਿਭਕਤੀ ਨਾਲ) | ਕਿਸੇ ਨੇ | ਕਈਆਂ ਨੇ |

| | | |
|---|---|---|
| ਕਰਮ/ਸੰਪਰਦਾਨ | ਕਿਸੇ ਨੂੰ | ਕਈਆਂ ਨੂੰ |
| ਕਰਨ/ਅਪਾਦਾਨ | ਕਿਸੇ ਤੋਂ | ਕਈਆਂ ਤੋਂ |
| ਸੰਬੰਧਕ | ਕਿਸੇ ਦਾ | ਕਈਆਂ ਦਾ |
| ਅਧਿਕਰਣ | ਕਿਸੇ ਤੇ | ਕਈਆਂ ਤੇ |

**ਅਨਿਸ਼ਚੇਵਾਚਕ ਪੜਨਾਂਵ ਸ਼ਬਦ ਵਾਲੇ ਵਾਕਾਂ ਦੇ ਕੁਝ ਨਮੂਨੇ :**

40. ਕੋਈ ਗੱਲ ਈ ਨੀ ਭਾਅ ਜੀ।

41. ਮਾੜਾ ਧੀੜਾ ਤੇ ਚਾਚਾ ਕੋਈ ਵੀ ਨੀ ਸੀ ਪਿੰਡ 'ਚ।

42. ਕਿਸੇ ਦਾ ਪੰਦਰਾਂ ਕੁ ਵਿਘੇ ਸਾਡੇ ਦੋਂਹ ਕੋਲ ਆ।

43. ਪੈਲੀ ਬੈਅ ਤਾਂ ਕਈਆ ਨੇ ਕਰਾਈ ਆ।

44. ਜੈਦਾਤ ਕਈਆ ਤੋਂ ਨਾਤੇ ਬਦਲ ਦਿੰਦੀ ਆ।

**3.2.4 ਪ੍ਰਸ਼ਨਵਾਚੀ ਪੜਨਾਂਵ ਦੇ ਰੂਪ :**

| **ਕਾਰਕ** | **ਇਕ ਵਚਨ** | **ਬਹੁਵਚਨ** |
|---|---|---|
| ਕਰਤਾ | ਕੌਣ | ਕੌਣ |
| ਕਰਤਾ (ਵਿਭਕਤੀ) | ਕਿਨ੍ਹਾਂ | ਕਿਹਨਾਂ |
| ਕਰਨ/ਅਪਾਦਾਨ | ਕਿਤੋਂ | ਕਿਹਨਾਂ ਤੋਂ |
| ਕਰਮ/ਸੰਪਰਦਾਨ | ਕਿਹਨੂੰ /ਕਿਨੂੰ | ਕਿਨਾਂ ਨੂੰ |
| ਸੰਬੰਧਕ | ਕਿਹਦਾ, ਦੀ | ਕਿਹਨਾਂ ਦਾ, ਦੀਆਂ |

**ਪ੍ਰਸ਼ਨਵਾਚੀ ਪੜਨਾਂਵ ਸ਼ਬਦ ਵਾਲੇ ਵਾਕਾਂ ਦੇ ਕੁਝ ਨਮੂਨੇ :**

45. ਤੂੰ ਮੈਨੂੰ ਰੋਕਣ ਵਾਲਾ ਕੌਣ ਹੁੰਦਾ ਏ ?

46. ਮੇਰਾ ਤੇਰੇ ਬਿਨ ਇੱਥੇ ਕੌਣ ਆ ?

47. ਹਰਦੇਵ ਕਿਨੂੰ ਮਾਰਨ ਡਿਆ ਏ ?

48. ਇਹ ਕਿਹਨਾਂ ਦੀਆਂ ਕੁੜੀਆ ਨੇ ?

49. ਮੁਕੰਦ ਕਿਤੋਂ ਪੈਹੇ ਮੰਗ ਲਿਆ ?

**3.2.5 ਨਿੱਜਵਾਚਕ ਪੜਨਾਂਵ ਦੇ ਰੂਪ:**

| **ਕਾਰਕ** | **ਇਕ ਵਚਨ** | **ਬਹੁਵਚਨ** |
|---|---|---|
| ਕਰਤਾ | ਆਪ | ਆਪਾਂ |
| ਕਰਮ /ਸੰਪਰਦਾਨ | ਆਪਣਾ | ਆਪਣੇ ਲਈ |
| ਅਧਿਕਰਣ | ਆਪਣੇ | ਆਪਣਿਆਂ |

**ਨਿੱਜਵਾਚਕ ਪੜਨਾਂਵ ਸ਼ਬਦ ਵਾਲੇ ਵਾਕਾਂ ਦੇ ਕੁਝ ਨਮੂਨੇ :**

50. ਆਪਾਂ ਵਾੜਾ ਵੇਚ ਕੇ ਪੈਹਾ ਅਗਲਿਆਂ ਦੇ ਮੱਥੇ ਮਾਰਦੇ ਆਂ

51. ਆਪਾਂ ਯਾਰ ਤੇਜ਼-ਤਰਾਰ ਬੰਦੇ ਨੀਗੇ।

52. ਆਪਣਾ ਘਰ ਐਂ।

53. ਆਪਣੇ ਨਿਆਣੇ ਆਂ।

54. ਜੋ ਸੁਖ ਆਪਣਿਆ ਕੋਲ ਏ ਓਹ ਪਰਦੇਸ ਵਿਚ ਨਹੀਂ ਮਿਲਦਾ।

**3.2.6 ਸੰਬੰਧ ਵਾਚਕ ਪੜਨਾਂਵ ਦੇ ਰੂਪ :**

| **ਕਾਰਕ** | **ਇਕ ਵਚਨ** | **ਬਹੁਵਚਨ** |
|---|---|---|
| ਕਰਤਾ | ਜੋ | ਜੋ |
| ਕਰਮ /ਸੰਪਰਦਾਨ | ਜਿਸ ਨੂੰ | ਜਿਹਨਾਂ ਨੂੰ |
| ਕਰਣ/ਅਪਾਦਾਨ | ਜਿਨ ਤੋਂ | ਜਿਹਨਾਂ ਤੋਂ |
| ਸੰਬੰਧਕ | ਜਿਸ ਦਾ | ਜਿਹਨਾਂ ਦਾ |

**ਸੰਬੰਧ ਵਾਚਕ ਪੜਨਾਂਵ ਸ਼ਬਦ ਵਾਲੇ ਵਾਕਾਂ ਦੇ ਕੁਝ ਨਮੂਨੇ :**

55. ਜੋ ਕਹਿ ਦਿਉ ਸੱਤ ਈ ਆ।
56. ਜੋ ਕੁਝ ਕਰੋ, ਸੋਚ ਕੇ ਕਰੋ।
57. ਜਿਹਨਾਂ ਦੀ ਪੈਲੀ ਸਾਡੇ ਨਾਂ ਬੈ ਹੋਈ ਆ।
58. ਜਿਸਦੇ ਵਾਲ ਖੁੱਲ੍ਹ ਕੇ ਗਲ 'ਚ ਪਏ ਹੋਏ ਸਨ।
59. ਜਿਹਨਾਂ ਦਾ ਬੂਹਾ ਖੁੱਲ੍ਹਾ ਈ ਜੇ।
60. ਜਿਹਨਾਂ ਤੋਂ ਸੱਠ ਸੱਤਰ ਡੰਗਰ ਬਣਾਲੇ।

ਉਪਰੋਕਤ ਸਾਰਨੀਆਂ ਤੋਂ ਪਤਾ ਲਗਦਾ ਹੈ ਕਿ ਇਸ ਉਪਭਾਸ਼ਾ ਵਿਚੋਂ ਵਚਨ ਤੇ ਕਾਰਕ ਅਨੁਸਾਰ ਰੂਪਾਂਤਰਨ ਆਉਂਦਾ ਹੈ।

**3.3 ਵਿਸ਼ੇਸ਼ਣ**

ਵਿਸ਼ੇਸ਼ਣ ਸ਼ਬਦ ਮੁੱਖ ਸ਼ਬਦ ਸ਼੍ਰੇਣੀ ਦੇ ਤੌਰ ਤੇ ਵਿਚਰਦੇ ਹੈ। ਵਿਸ਼ੇਸ਼ਣ ਸ਼੍ਰੇਣੀ ਦੇ ਮੈਬਰਾਂ ਦੀ ਗਿਣਤੀ ਨਿਸ਼ਚਿਤ ਨਹੀਂ ਹੈ, ਇਨ੍ਹਾਂ ਵਿਚ ਵਾਧਾ ਘਾਟਾ ਹੁੰਦਾ ਰਹਿੰਦਾ ਹੈ। ਨਾਂਵ, ਪੜਨਾਂਵ ਅਤੇ ਵਿਸ਼ੇਸ਼ਣ ਦਾ ਵਿਚਰਨ

ਸਥਾਨ ਇਕ ਹੋਣ ਕਾਰਨ ਇਨ੍ਹਾਂ  ਨੂੰ ਨਾਂਵੀ ਵਾਕੰਸ਼ ਦੇ ਅੰਤਰਗਤ ਵੀ ਵਿਚਾਰ ਲਿਆ ਜਾਂਦਾ ਹੈ ਦੁਨੀ ਚੰਦ੍ ਅਨੁਸਾਰ (1990-87) "ਕਿਸੇ ਪਦ ਦੀ ਵਿਸ਼ੇਸਤਾ ਦੱਸਣ ਲਈ ਅਰਥਾਤ ਉਸਦੇ ਗੁਣ, ਅਵਸਥਾ, ਗਿਣਤੀ ਆਦਿ ਦਾ ਬੋਧ ਕਰਾਉਣ ਲਈ ਜਿਹੜਾ ਪਦ ਵਰਤਿਆ ਜਾਂਦਾ ਹੈ, ਉਸ ਨੂੰ ਵਿਸ਼ੇਸ਼ਣ ਆਖਦੇ ਹਨ। "ਜਿਵੇਂ ਤਿੱਖਾ ਨੱਕ, ਕਾਲਾ ਸੱਪ, ਕਾਲੀ ਰਾਤ, ਚਲਦੀ ਗੱਡੀ। ਵਿਸ਼ੇਸ਼ਣ ਸ਼ਬਦ ਜਿਸ ਨਾਂਵ ਨਾਲ ਆਉਂਦੇ ਹਨ ਉਸ ਦੇ ਅਰਥਾਂ ਨੂੰ ਪ੍ਰਭਾਵਿਤ ਕਰਦੇ ਹਨ ਇਸ ਕਾਰਨ ਵਿਸ਼ੇਸ਼ਣ ਨਾਂਵ ਦੇ ਅਰਥਾਂ ਨੂੰ ਸੰਕੁਚਿਤ ਕਰ ਦਿੰਦੇ ਹਨ। ਜਿਵੇਂ ਕਾਲੀ ਕੁੜੀ ਲਈ ਵਰਤਿਆ ਗਿਆ ਵਿਸ਼ੇਸ਼ਣ 'ਕਾਲੀ' ਕੁੜੀ ਦੇ ਅਰਥਾਂ ਨੂੰ ਸੰਕੁਚਿਤ ਕਰ ਦਿੰਦਾ ਹੈ। ਵਿਸ਼ੇਸ਼ਣ ਸ਼ਬਦ ਜਿਸ ਨਾਂਵ ਦੀ ਵਿਸ਼ੇਸਤਾ ਪ੍ਰਗਟ ਕਰਦਾ ਹੈ, ਉਸ ਨਾਂਵ ਜਾਂ ਪੜਨਾਂਵ ਨੂੰ ਵਿਸ਼ੇਸ਼ ਕਿਹਾ ਜਾਂਦਾ ਹੈ। ਇਸ ਕਰਕੇ ਵਿਸ਼ੇਸ਼ਣ ਸ਼ਬਦ ਵਿਸ਼ੇਸ਼ਣ ਰੂਪ ਵਿਚ ਹਮੇਸ਼ਾ ਆਪਣੇ ਵਿਸ਼ੇਸ਼ ਨਾਂਵ, ਪੜਨਾਂਵ ਨਾਲ ਹੀ ਵਿਚਰਦੇ ਹਨ। ਜਦੋਂ ਕਿ ਨਾਂਵ ਸ਼ਬਦ ਬਿਨਾਂ ਕਿਸੇ ਹੋਰ ਸ਼ਬਦ ਦੀ ਸਹਾਇਤਾ ਤੋਂ ਇੱਕਲੇ ਵੀ ਵਿਚਰ ਸਕਦੇ ਹਨ।ਮਾਝੀ ਉਪਭਾਸ਼ਾ ਵਿਚ ਖੋਜ ਦੌਰਾਨ ਪ੍ਰਾਪਤ ਸਮੱਗਰੀ ਵਿਚੋਂ ਮਿਲਦੇ ਵਿਸ਼ੇਸ਼ਣਾਂ ਨੂੰ ਅੱਗੇ ਵੱਖ-ਵੱਖ ਭਾਗਾਂ ਵਿਚ ਵੰਡ ਕੇ ਪੇਸ਼ ਕੀਤਾ ਗਿਆ  ਹੈ।

**3.3.1 ਵਿਸ਼ੇਸ਼ਣਾਂ ਦੀ ਕਾਰਜੀ ਵਰਗ ਵੰਡ :**

ਕਾਰਜ ਪੱਖੋਂ ਮਾਝੀ ਉਪਭਾਸ਼ਾ ਵਿਚ ਵਿਸ਼ੇਸ਼ਣਾਂ ਦੀਆਂ ਅੱਗੇ ਦਿੱਤੀਆਂ ਦੋ ਕਿਸਮਾਂ ਮਿਲਦੀਆਂ ਹਨ।

**3.3.1.1 ਵਿਸ਼ੇਸ਼ ਵਿਸ਼ੇਸ਼ਣ:**

ਜਿਹੜੇ ਵਿਸ਼ੇਸ਼ਣ ਨਾਂਵ ਜਾਂ ਪੜਨਾਂਵ ਤੋਂ ਪਹਿਲਾਂ ਆ ਕੇ ਉਸ ਦੀ ਵਿਸ਼ੇਸਤਾ ਪ੍ਰਗਟ ਕਰਨ ਉਸ ਨੂੰ ਵਿਸ਼ੇਸ਼ ਵਿਸ਼ੇਸ਼ਣ ਆਖਦੇ ਹਨ। ਜਿਵੇਂ:

1. ਚਿੱਟਾ ਚਾਦਰਾ ਤੇੜ ਬੰਨਕੇ ।
2. ਕਾਲੀ ਮਹਿੰ ।
3. ਨਪੜ ਮੁੰਡਾ ਹਾਨੂੰ ਨੀ ਪੁੱਗਦਾ।
4. ਵੱਡਿਆਂ ਜੱਟਾਂ ਦੀ ਤਾਂ ਗੱਲ ਵੱਖਰੀ ਏ।

ਉਪਰਕੋਤ ਵਾਕਾਂ ਵਿਚ ਚਿੱਟਾ, ਕਾਲੀ, ਨਪੜ, ਵੱਡਿਆਂ ਸ਼ਬਦ ਵਿਸ਼ੇਸ਼ ਵਿਸ਼ੇਸ਼ਣ ਵਜੋਂ ਕਾਰਜ ਕਰ ਰਹੇ ਹਨ।

**3.3.1.2 ਵਿਧੇਈ ਵਿਸ਼ੇਸ਼ਣ:**

ਜਿਹੜੇ ਵਿਸ਼ੇਸ਼ਣ ਨਾਂਵ ਜਾਂ ਪੜਨਾਂਵ ਤੋਂ ਬਾਅਦ ਆ ਕੇ ਉਸ ਦੀ ਵਿਸ਼ੇਸਤਾ ਪ੍ਰਗਟ ਕਰਨ ਉਸ ਨੂੰ ਵਿਧੇਈ ਵਿਸ਼ੇਸਣ ਆਖਦੇ ਹਨ ਜਿਵੇਂ:

5. ਬਚਨੀ ਓਂ ਸਿੱਧੜ ਜਿਹੀ ਸੀ।

6. ਜਿੱਦਾਂ ਆਪਣੇ ਕਿੱਲੇ ਵਾਧੂ ਹੋਏ ਫਿਰਦੇ ਹੁੰਦੇ ਆ।

7. ਹਾਕਮ ਸੋਂਹ ਦੂਣਾ ਹੋ ਗਿਆ ਸੀ।

ਉਪਰਕੋਤ ਵਾਕਾਂ ਵਿਚ ਸਿੱਧੜ, ਵਾਧੂ, ਦੂਣਾ ਸ਼ਬਦ ਵਿਸ਼ੇਸ਼ ਵਿਸ਼ੇਸ਼ਣ ਵਜੋਂ ਕਾਰਜ ਕਰ ਰਹੇ ਹਨ।

**3.3.2 ਰੂਪਕੀ ਵਰਗ ਵੰਡ:**

ਰੂਪ ਦੇ ਅਧਾਰ `ਤੇ ਵਿਸ਼ੇਸ਼ਣਾਂ ਨੂੰ ਦੋ ਭਾਗਾਂ ਵਿਚ ਵੰਡਿਆਂ ਗਿਆ ਹੈ:

**3.3.2.1 ਵਿਕਾਰੀ ਵਿਸ਼ੇਸ਼ਣ:**

ਜਿਨ੍ਹਾਂ ਵਿਸ਼ੇਸ਼ਣਾਂ ਦਾ ਰੂਪ ਆਪਣੇ ਵਿਸ਼ੇਸ਼ ਅਨੁਸਾਰ ਬਦਲ ਜਾਂਦਾ ਹੈ। ਉਹਨਾਂ ਨੂੰ ਵਿਕਾਰੀ ਵਿਸ਼ੇਸ਼ਣ ਕਿਹਾ ਜਾਂਦਾ ਹੈ। ਨਮੂਨੇ ਵਜੋਂ:

8. ਨਿੱਕਾ ਮੁੰਡਾ ਪੜ੍ਹਦਾ ਏ।

9. ਨਿੱਕੀ ਕੁੜੀ ਪੜ੍ਹਦੀ ਏ।

10. ਕਾਲਾ ਘੋੜਾ ਦੋੜਦਾ ਏ।

11. ਕਾਲੀ ਘੋੜੀ ਦੋੜਦੀ ਏ।

ਉਪਰੋਕਤ ਵਾਕਾਂ ਵਿਚ ਨਿੱਕਾ ਮੁੰਡਾ, ਨਿੱਕੀ ਕੁੜੀ, ਕਾਲਾ ਘੋੜਾ, ਕਾਲੀ ਘੋੜੀ ਵਿਕਾਰੀ ਵਿਸ਼ੇਸ਼ਣ ਵਜੋਂ ਕਾਰਜ ਕਰ ਰਹੇ ਹਨ।

**3.3.2.2 ਅਵਿਕਾਰੀ ਵਿਸ਼ੇਸ਼ਣ** :

ਜਿਹੜੇ ਵਿਸ਼ੇਸ਼ਣ ਦਾ ਰੂਪ ਆਪਣੇ ਵਿਸ਼ੇਸ਼ ਅਨੁਸਾਰ ਨਹੀਂ ਬਦਲਦਾ ਉਹਨਾਂ ਨੂੰ ਅਵਿਕਾਰੀ ਵਿਸ਼ੇਸ਼ਣ ਕਿਹਾ ਜਾਂਦਾ ਹੈ।

12. ਦੁੱਧ ਗਰਮ ਏ।

13. ਪਾਣੀ ਗਰਮ ਏ।

14. ਮੁੰਡਾ ਗਰੀਬ ਏ।

15. ਕੁੜੀ ਗਰੀਬ ਏ।

ਉਪਰਕੋਤ ਵਾਕਾਂ ਵਿਚ ਗਰਮ ਅਤੇ ਗਰੀਬ ਅਵਿਕਾਰੀ ਵਿਸ਼ੇਸ਼ਣ ਵਜੋਂ ਕਾਰਜ ਕਰ ਰਹੇ ਹਨ।

**3.3.3 ਅਰਥਕੀ ਵਰਗ ਵੰਡ :-**

ਮਾਝੀ ਉਪਭਾਸ਼ਾ ਵਿਚ ਅਰਥ ਪੱਖੋਂ ਵਿਸ਼ੇਸ਼ਣਾਂ ਨੂੰ ਹੇਠ ਲਿਖੀਆਂ ਪੰਜ ਕਿਸਮਾਂ ਵਿਚ ਵੰਡ ਕੇ ਵਾਂਚਿਆ ਗਿਆ ਹੈ।

**3.3.3.1 ਗੁਣ ਵਾਚਕ ਵਿਸ਼ੇਸ਼ਣ:**

ਜੋ ਵਿਸ਼ੇਸ਼ਣ ਕਿਸੇ ਵਸਤੂ, ਵਿਅਕਤੀ ਦੇ ਗੁਣ ਔਗੁਣ ਦੱਸਦੇ ਹਨ ਉਹਨਾਂ ਨੂੰ ਗੁਣ ਵਾਚਕ ਵਿਸ਼ੇਸ਼ਣ ਕਿਹਾ ਜਾਂਦਾ ਹੈ। ਜਿਵੇਂ:

ਚਲਦੀ ਗੱਡੀ।

ਕਾਲਾ ਘੋੜਾ।

ਪੜ੍ਹਿਆ ਮਨੁੱਖ।

**3.3.3.2 ਗਿਣਤੀਵਾਚਕ ਵਿਸ਼ੇਸ਼ਣ:**

ਜੋ ਵਿਸ਼ੇਸ਼ਣ ਵਸਤੂਆਂ ਦੀ ਗਿਣਤੀ ਦੱਸ ਕੇ ਕਿਸੇ ਨਾਂਵ ਜਾਂ ਪੜਨਾਂਵ ਨੂੰ ਆਮ ਤੋਂ ਖਾਸ਼ ਬਣਾਉਂਦੇ ਹਨ। ਉਸ ਨੂੰ ਗਿਣਤੀਵਾਚਕ ਵਿਸ਼ੇਸ਼ਣ ਕਿਹਾ ਜਾਂਦਾ ਹੈ। ਇਸ ਉਪਭਾਸ਼ਾ ਵਿਚ ਇਹਨਾਂ ਵਿਸ਼ੇਸ਼ਣਾਂ ਦੀਆਂ ਹੇਠ ਲਿਖੀਆਂ ਛੇ

ਕਿਸਮਾਂ ਮਿਲਦੀਆਂ ਹਨ।

**3.3.3.2.1 ਪੂਰਨ ਗਿਣਤੀਵਾਚਕ:**

ਜੋ ਵਿਸ਼ੇਸ਼ਣ ਵਸਤੂਆਂ ਦੀ ਪੂਰੀ ਗਿਣਤੀ ਪ੍ਰਗਟ ਕਰਦੇ ਹਨ ਉਹਨਾਂ ਨੂੰ ਪੂਰਨ ਗਿਣਤੀਵਾਚਕ ਵਿਸ਼ੇਸ਼ਣ ਕਿਹਾ ਜਾਂਦਾ ਹੈ। ਇਕ, ਪੰਜ, ਸੱਤ, ਸੌ, ਹਜ਼ਾਰ, ਲੱਖ ਆਦਿ। ਇਹ ਵਿਸ਼ੇਸ਼ਣ ਸਧਾਰਨ ਤੇ ਸੰਬੋਧਨੀ ਰੂਪ ਵਿਚ ਇਕੋਂ ਜਿਹੇ ਰਹਿੰਦੇ ਹਨ। ਜਿਵੇਂ: ਸੱਤ ਮੁੰਡੇ (ਸਧਾਰਨ), ਸੱਤ ਮੁੰਡਿਓ (ਸੰਬੋਧਨੀ) ਪਰ ਸੰਬੰਧਕੀ ਰੂਪ ਵਿਚ ਇਹਨਾਂ 'ਚ ਰੂਪਾਂਤਰਨ ਆਉਂਦਾ ਹੈ। ਜਿਵੇਂ: ਸੱਤਾਂ ਮੁੰਡਿਆ (ਨੇ)।

**3.3.3.2.2 ਅਪੂਰਨ ਗਿਣਤੀ ਵਾਚਕ ਵਿਸ਼ੇਸ਼ਣ :**

ਅਪੂਰਨ ਗਿਣਤੀ ਵਾਚਕ ਵਿਸ਼ੇਸ਼ਣ ਵਿਚ ਪੂਰੀ ਗਿਣਤੀ ਦੇ ਨਾਲ ਕਿਸੇ ਵਸਤੂ ਦੇ ਹਿੱਸਿਆਂ ਦੀ ਗਿਣਤੀ ਦਾ ਵੀ ਪਤਾ ਲੱਗਦਾ ਹੈ।ਜਿਵੇਂ:

ਡੇਢ ਅੰਬ ।

ਸਾਢੇ ਪੰਜ ਰੁਪਏ।

ਪੋਣਾ ਘੰਟਾ।

ਸਵਾ ਦੋ ।

**3.3.3.2.3 ਗੁਣਾ ਵਾਚਕ ਵਿਸ਼ੇਸ਼ਣ:**

ਗੁਣਾ ਵਾਚਕ ਵਿਸ਼ੇਸ਼ਣ ਵਿਚ ਵਸਤੂ ਨੂੰ ਕਈ ਗੁਣਾ ਵਧਾ ਕੇ ਦੱਸਿਆ ਜਾਂਦਾ ਹੈ। ਜਿਵੇਂ

ਦੂਣਾ, ਤਿਊਣਾ।

ਦਸ-ਤਹਿਆਂ (ਕਪੜਾ)।

ਨੈਤੰਦਾ (ਧਾਗਾ) ।

**3.3.3.2.4 ਕਰਮਵਾਚੀ ਵਿਸ਼ੇਸ਼ਣ:**

ਉਹ ਵਿਸ਼ੇਸ਼ਣ ਜਿਸ ਤੋਂ ਦਰਜੇ ਵਾਰ ਗਿਣਤੀ ਦਾ ਬੋਧ ਹੋਵੇ ਉਸ ਨੂੰ ਕਰਮਵਾਚੀ ਵਿਸ਼ੇਸ਼ਣ ਕਿਹਾ ਜਾਂਦਾ ਹੈ। ਜਿਵੇਂ:

ਦਸਵਾਂ ਮੁੰਡਾ।

ਪੰਜਵੇਂ ਕਮਰੇ।

ਪਹਿਲੇ ਹਿੱਸੇ।

**3.3.3.2.5 ਅਨਿਸਚਿਤ ਗਿਣਤੀਵਾਚਕ ਵਿਸ਼ੇਸ਼ਣ** :

ਜਿਨ੍ਹਾਂ ਵਿਸ਼ੇਸ਼ਣਾਂ ਤੋਂ ਵਸਤੂਆਂ ਦੀ ਠੀਕ ਗਿਣਤੀ ਦਾ ਬੋਧ ਨਹੀਂ ਹੁੰਦਾ ਉਹਨਾਂ ਨੂੰ ਅਨਿਸਚਿਤ ਗਿਣਤੀਵਾਚਕ ਵਿਸ਼ੇਸ਼ਣ ਕਿਹਾ ਜਾਂਦਾ ਹੈ । ਜਿਵੇਂ:

ਚੋਖੇ ।

ਸਰਬੱਤ ।

ਦਸ ਕੁ ।

ਜ਼ਾਰ ਦੋ ਜ਼ਾਰ ।

**3.3.3.2.6 ਨਿਖੇੜਕ ਗਿਣਤੀਵਾਚਕ ਵਿਸ਼ੇਸ਼ਣ :**

ਜਿਹੜੇ ਵਿਸ਼ੇਸ਼ਣ ਵਸਤੂਆਂ ਨੂੰ ਨਿਖੇੜਨ ਜਾਂ ਅੱਲਗ-2 ਕਰਨ ਦਾ ਕਾਰਜ ਨਿਭਾਉਂਦੇ ਹਨ, ਉਹਨਾਂ ਨੂੰ ਨਿਖੇੜਕ ਗਿਣਤੀਵਾਚਕ ਵਿਸ਼ੇਸ਼ਣ ਕਿਹਾ ਜਾਂਦਾ ਹੈ।ਜਿਵੇਂ:

ਦੋਹਾਂ ਦੋਹਾਂ ਮੁੰਡਿਆ ਨੂੰ।

ਇਕ ਇਕ ਰੁਪਇਆ।

ਪੰਜ ਪੰਜ।

ਅੱਠ ਅੱਠ ।

**3.3.3.3 ਪਰਿਮਾਣਵਾਚਕ ਵਿਸ਼ੇਸ਼ਣ:**

ਜਿਹੜੇ ਵਿਸ਼ੇਸ਼ਣ ਵਸਤਾਂ ਦੀ ਗਿਣਤੀ, ਮਿਣਤੀ ਜਾਂ ਨਾਪ ਤੋਲ ਦੱਸਦੇ ਹਨ, ਉਹਨਾਂ ਨੂੰ ਪਰਿਮਾਣਵਾਚਕ ਵਿਸ਼ੇਸ਼ਣ ਕਿਹਾ ਜਾਂਦਾ ਹੈ। ਇਹ ਵਿਸ਼ੇਸ਼ਣ ਪਰਿਮਾਣਵਾਚਕ ਅਤੇ ਅਪਰਿਮਾਣਵਾਚਕ ਦੋਵਾਂ ਤਰ੍ਹਾਂ ਦੇ ਮਿਲਦੇ ਹਨ।

ਨਮੂਨੇ ਵਜੋਂ :

ਦੋ ਸੇਰ ਦੁੱਧ।

ਪੰਜ ਕਿਲੋ ਘਿਉ ।

ਸੱਤ ਮਣ ਅਨਾਜ ।

ਮੁੱਠੀ ਭਰ ਦਾਣੇ ।

ਸੇਰ ਆਟਾ ।

ਚਾਰ ਸੇਰ ।

ਮਣ ਮੱਕੀ ।

**3.3.3.4 ਅਪਰਿਮਾਣਵਾਚਕ ਵਿਸ਼ੇਸ਼ਣ:**

ਚੋਖੇ ਆਦਮੀ।

ਵੀਹ ਕੁ ਮਣ ਆਟਾ ।

ਬਥੇਰਾ ਧਨ।

ਜਰਾ ਕੁ ਪਾਣੀ।

**3.3.3.3.5 ਨਿਸ਼ਚੇਵਾਚਕ ਵਿਸ਼ੇਸ਼ਣ :**

ਜਿਹੜੇ ਵਿਸ਼ੇਸ਼ਣ ਇਸ਼ਾਰੇ ਦੁਆਰਾ ਵਸਤੂ ਵਿਸ਼ੇਸ਼ ਨੂੰ ਆਮ ਤੋਂ ਖ਼ਾਸ ਬਣਾਉਂਦੇ ਹਨ, ਉਹਨਾਂ ਨੂੰ ਨਿਸ਼ਚੇਵਾਚਕ ਵਿਸ਼ੇਸ਼ਣ ਕਿਹਾ ਜਾਂਦਾ ਹੈ ।ਇਹਨਾਂ ਵਿਸ਼ੇਸ਼ਣ ਨੂੰ ਅੱਗੇ ਦੋ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ।

**3.3.3.3.5.1 ਨਿਕਟਵਰਤੀ ਵਿਸ਼ੇਸ਼ਣ :**

ਇਹ

ਐਹ

ਆਹ

**3.3.3.3.5.2 ਦੂਰਵਰਤੀ ਵਿਸ਼ੇਸ਼ਣ:**

ਓਹ

ਔਹ

**3.3.3.4 ਪੜਨਾਵੀਂ ਵਿਸ਼ੇਸ਼ਣ:**

ਜੋ ਸ਼ਬਦ ਪੜਨਾਂਵ ਹੁੰਦੇ ਹੋਏ ਨਾਂਵ ਨਾਲ ਵਿਚਰ ਕੇ ਵਿਸ਼ੇਸ਼ਣ ਦਾ ਕਾਰਜ ਨਿਭਾਉਣ ਉਹਨਾਂ ਨੂੰ ਪੜਨਾਂਵੀ ਵਿਸ਼ੇਸ਼ਣ ਕਿਹਾ ਜਾਂਦਾ ਹੈ। ਨਮੂਨੇ ਵਜੋਂ :

ਓਹ ਨੌਕਰ ਹੁਣ ਤੱਕ ਨਹੀਂ ਆਇਆ।

ਕੋਈ ਅੰਞਾਣਾ ਬਾਹਰ ਖੜਾ ਵਾਜਾ ਮਾਰਨ ਡਿਆ ਏ।

ਉਪਰਕੋਤ ਵਾਕਾਂ ਵਿਚ 'ਓਹ' ਅਤੇ 'ਕੋਈ' ਪੜਨਾਂਵੀ ਵਿਸ਼ੇਸ਼ਣਾਂ ਵਜੋਂ ਕਾਰਜ ਕਰ ਰਹੇ ਹਨ।

**3.3.4 ਵਿਸ਼ੇਸ਼ਣਾਂ ਦੀ ਬਣਤਰੀ ਵਰਗ ਵੰਡ:**

ਮਾਝੀ ਉਪਭਾਸ਼ਾ ਵਿਚ ਬਣਤਰ ਦੇ ਅਧਾਰ ਤੇ ਵਿਸ਼ੇਸ਼ਣਾਂ ਨੂੰ ਛੇ ਭਾਗਾਂ ਵਿਚ ਵੰਡ ਕੇ ਵਾਂਚਿਆ ਗਿਆ ਹੈ।

**3.3.4.1 ਸੰਯੁਕਤ ਵਿਸ਼ੇਸ਼ਣ:**

ਜਿਹੜੇ ਵਿਸ਼ੇਸ਼ਣ ਦੋ ਜਾਂ ਦੋ ਤੋਂ ਵੱਧ ਸ਼ਬਦਾਂ ਦੇ ਸੰਯੋਗ ਨਾਲ ਬਣਦੇ ਹਨ, ਉਹਨਾਂ ਨੂੰ ਦੂਹਰੇ ਜਾਂ ਸੰਯੁਕਤ ਵਿਸ਼ੇਸ਼ਣ ਕਿਹਾ ਜਾਂਦਾ ਹੈ। ਮਾਝੀ ਉਪਭਾਸ਼ਾ ਵਿਚ ਇਹਨਾਂ ਦੀਆਂ ਹੇਠ ਲਿਖੀਆਂ ਛੇ ਵੰਨਗੀਆਂ ਮਿਲਦੀਆਂ ਹਨ।

**3.3.4.1.1 ਸਮਾਨਾਰਥਿਕ ਵਿਸ਼ੇਸ਼ਣ:**

ਲਾਲ-ਸੂਹਾ

ਕੋੜੀ-ਜ਼ਹਿਰ

ਰਾਹ-ਰਸਤਾ

**3.3.4.1.2 ਵਿਰੋਧੀ ਵਿਸ਼ੇਸ਼ਣ:**

ਗਰਮ-ਠੰਡਾ

ਉੱਚਾ-ਲੰਮਾ

ਚੰਗਾ-ਮਾੜਾ

ਖੱਟਾ-ਮਿੱਠਾ

ਨਿੱਕਾ-ਵੱਡਾ

**3.3.4.1.3 ਦੁਹਰਾਵੇਂ ਵਿਸ਼ੇਸ਼ਣ:**

ਨਿੱਕੇ-ਨਿੱਕੇ ਅੰਞਾਣੇ।

ਲਾਲ-ਲਾਲ ਮਿਰਚ ।

ਕਾਲੀ-ਕਾਲੀ ਮੈਹਿੰ।

**3.3.4.1.4 ਨਿਪਾਤ ਵਾਲੇ ਵਿਸ਼ੇਸ਼ਣ:**

ਮੁੱਠ ਕੁ ਆਟਾ ।

ਸੇਰ ਕੁ ਦੁੱਧ ।

ਕਾਲਾ ਸਿਆਹ ਮੁੰਡਾ ।

**3.3.4.1.5 ਤੀਬਰਤਾ ਵਾਚਕ ਵਿਸ਼ੇਸ਼ਣ:**

ਉੱਚਾ ਲੰਮਾ ਮੁੰਡਾ।

ਬਹੁਤ ਸੋਹਣੀ ਮਹਿੰ।

ਨਿੱਕਾ-ਮੋਟਾ ਸੱਪ।

ਚਿੱਟੀ-ਕਾਲੀ ਗਾਂ।

**3.3.4.2 ਸੰਯੁਕਤ ਵਾਚਕ ਵਿਸ਼ੇਸ਼ਣ :**

ਠੰਡਾ + ਠਾਰ = ਠੰਡਾਠਾਰ

ਗਰਮ + ਸਰਦ = ਗਰਮਸਰਦ

ਜ਼ਹਿਰ + ਮੋਹਰਾ = ਜ਼ਹਿਰਮੋਹਰਾ

ਉਪਰੋਕਤ ਵਿਚਾਰ ਚਰਚਾ ਤੋਂ ਬਾਅਦ ਕਿਹਾ ਜਾ ਸਕਦਾ ਹੈ ਕਿ ਮਾਝੀ ਉਪਭਾਸ਼ਾ ਵਿਚ ਵਧੇਰੇ ਮਾਤਰਾ ਵਿਚ ਵਿਸ਼ੇਸ਼ਣ ਸ਼੍ਰੇਣੀ ਦੇ ਸ਼ਬਦ ਮਿਲਦੇ ਹਨ ਪਰ ਇਹ ਵਿਸ਼ੇਸ਼ਣ ਟਕਸਾਲੀ ਪੰਜਾਬੀ ਨਾਲੋਂ ਕੋਈ ਬਹੁਤੇ ਵੱਖਰੇ ਨਹੀਂ ਹਨ। ਇਸ ਉਪਭਾਸ਼ਾ ਦੇ ਵਿਸ਼ੇਸ਼ਣਾਂ ਵਿਚ ਜ਼ਿਆਦਾਤਰ ਵੱਖਰਤਾ ਸ਼ਬਦਾਵਲੀ ਦੇ ਪੱਧਰ ਤੇ ਹੀ ਮਿਲਦੀ ਹੈ।

**3.4 ਕਿਰਿਆ :**

ਜਿਸ ਸ਼ਬਦ ਤੋਂ ਕਿਸੇ ਕੰਮ ਦੇ ਹੋਣ ਬਾਰੇ ਗਿਆਨ ਹੋਵੇ ਉਸ ਨੂੰ ਕਿਰਿਆ ਕਿਹਾ ਜਾਂਦਾ ਹੈ।ਜਿਵੇਂ:- ਆਇਆ ਸੀ, ਪੜ੍ਹਦਾ ਹੈ, ਲਿਖੇਗਾ ਆਦਿ। ਮਾਝੀ ਉਪਭਾਸ਼ਾ ਵਿੱਚ ਕਾਲ, ਪੱਖ, ਵਾਚ, ਮੂਡ ਅਤੇ ਪੁਰਖ ਆਦਿ ਪੱਖੋਂ ਕਿਰਿਆ ਦੇ ਰੂਪਾਂ ਵਿਚ ਰੂਪਾਂਤਰ ਆਉਂਦਾ ਹੈ। ਨਮੂਨੇ ਵਜੋਂ ਮਾਝੀ ਉਪਭਾਸ਼ਾ ਦੇ ਹੇਠਲੇ ਵਾਕ ਵੇਖੇ ਜਾ ਸਕਦੇ ਹਨ। ਜਿਵੇਂ :

1. ਨਿਆਣਾ ਦੁੱਧ ਪੀਂਦਾ ਏ।
2. ਸੁਖਦੇਵ ਸ਼ਰਾਬ ਵੇਚਦਾ ਏ।
3. ਮਾਲੀ ਵਾੜ ਛਾਂਗ ਰਿਹਾ ਏ।
4. ਮੁੰਡਿਆਂ ਨੇ ਰੋਟੀ ਖਾ ਲਈ ਏ।
5. ਉਹਨਾਂ ਨੇ ਗਿੱਲੇ ਕਪੜੇ ਬਾਹਰ ਸੁੱਕਣੇ ਪਾਏ ਨੇ।
6. ਮੈਂ ਆਪਣੇ ਮੁੰਡੇ ਨੂੰ ਅਮਰੀਕਾ ਭਿਜਵਾਉਣਾ ਚਾਹੁੰਦਾ ਆਂ।

ਉਪਰੋਕਤ ਵਾਕਾਂ ਵਿੱਚ ਵਰਤੇ ਕਿਰਿਆ ਦੇ ਅਲੱਗ-ਅਲੱਗ ਰੂਪ ਪੀਂਦਾ, ਵੇਚਦਾ, ਰਿਹਾ, ਖਾ ਲਈ, ਪਾਏ ਅਤੇ ਭਿਜਵਾਉਣਾ ਆਦਿ ਤੋਂ ਪਤਾ ਲੱਗਦਾ ਹੈ ਕਿ ਮਾਝੀ ਉਪਭਾਸ਼ਾ ਦੀ ਕਿਰਿਆ ਵਿੱਚ ਜੋ ਵਿਕਾਰ ਆਉਂਦਾ ਹੈ ਇਸ ਨੂੰ ਅਸੀਂ ਵਰਤਮਾਨ ਕਿਰਿਆਵਾਂ, ਭੂਤਕਾਲੀ ਕਿਰਿਆਵਾਂ ਅਤੇ ਭਵਿੱਖਤਕਾਲੀ ਕਿਰਿਆਵਾਂ ਦੇ ਰੂਪ ਵਿੱਚ ਵੇਖ ਸਕਦੇ ਹਾਂ।

**3.4.1 ਮੁੱਖ ਕਿਰਿਆ :**

ਵਾਕ ਬਣਤਰ ਵਿਚ ਵਿਚਰਦੇ ਕਿਰਿਆਵੀ ਸ਼ਬਦ ਸਮੂਹਾਂ ਵਜੋਂ ਕਾਰਜ ਕਰਦੇ ਹਨ ਇਹਨਾਂ ਵਿਚੋਂ ਇਕ ਕਿਰਿਆਵੀ ਸ਼ਬਦ ਮੁੱਖ ਭੂਮਿਕਾ ਨਿਭਾਉਂਦਾ ਹੈ ਜੋ ਹੋਣ ਵਾਲੇ ਕਾਰਜ ਵੱਲ ਸੰਕੇਤ ਕਰਦਾ ਹੈ ਜਿਸ ਨੂੰ ਮੁੱਖ ਕਿਰਿਆ ਕਿਹਾ ਜਾਂਦਾ ਹੈ ।ਨਮੂਨੇ ਵਜੋਂ ਮਾਝੀ ਉਪਭਾਸ਼ਾ ਦੇ ਹੇਠ ਦਿੱਤੇ ਵਾਕ ਵੇਖੇ ਜਾ ਸਕਦੇ ਹਨ । ਜਿਵੇਂ :

7. ਮੁੰਡਾ ਕਿਤਾਬ ਪੜ੍ਹਨ ਡਿਆ।

8. ਬੱਦਲ ਗੱਜਿਆ।

9. ਕੋਠਾ ਡਿੱਗਿਆ।

ਉਪਰੋਕਤ ਵਾਕਾਂ ਵਿਚ ਪੜ੍ਹਨ, ਗੱਜਿਆ, ਡਿੱਗਿਆ ਕਿਰਿਆਵੀ ਸ਼ਬਦ ਹਨ ਜੋ ਵਾਕਾਂ ਵਿਚ ਮੁੱਖ ਭੂਮਿਕਾ ਵਜੋਂ ਕਾਰਜ ਕਰ ਰਹੇ ਹਨ।

**3.4.2 ਅਕਰਮਕ ਕਿਰਿਆ :**

ਵਾਕ ਬਣਤਰ ਵਿਚ ਜਦੋਂ ਕਿਰਿਆ ਕਰਮ ਤੋਂ ਵਗ਼ੈਰ ਕਾਰਜ ਕਰਦੀ ਹੈ ਤਾਂ ਉਸ ਨੂੰ ਅਕਰਮਕ ਕਿਰਿਆ ਕਿਹਾ ਜਾਂਦਾ ਹੈ। ਅਜਿਹੇ ਵਾਕ ਕਰਮ ਤੋਂ ਬਿਨ੍ਹਾਂ ਵੀ ਸੰਪੂਰਨ ਹੁੰਦੇ ਹਨ। ਜਿਵੇਂ :

10. ਮੁੰਡਾ ਖੇਡਦਾ ਏ।

11. ਵੱਛਾ ਚਰਦਾ ।

**3.4.3 ਸਕਰਮਕ ਕਿਰਿਆ:**

ਵਾਕ ਬਣਤਰ ਵਿਚ ਜਦੋਂ ਕਿਰਿਆ ਕਰਮ ਸਹਿਤ ਕਾਰਜ ਕਰਦੀ ਹੈ ਉਸ ਨੂੰ ਸਕਰਮਕ ਕਿਰਿਆ ਕਿਹਾ ਜਾਂਦਾ ਹੈ। ਅਜਿਹੇ ਵਾਕਾਂ ਵਿਚ ਕਿਰਿਆ ਨਾਲ ਕਰਮ ਦਾ ਆਉਂਣਾ ਜ਼ਰੂਰੀ ਹੁੰਦਾ ਹੈ। ਜਿਵੇਂ:

12. ਜੀਤਾ ਰੋਟੀ ਖਾਣ ਡਿਆ ਏ।

13. ਰਾਮ ਮੱਝਾ ਚਾਰਨ ਡਿਆ ਏ।

**3.4.4 ਪ੍ਰੇਰਨਾਰਥਕ ਕਿਰਿਆ:**

ਵਾਕ ਬਣਤਰ ਵਿਚ ਜਦੋਂ ਕਿਰਿਆ ਦਾ ਕਰਤਾ ਆਪ ਕੰਮ ਨਾ ਕਰਕੇ ਕਿਸੇ ਦੂਸਰੇ ਤੋਂ ਕਰਵਾਏ ਜਾਂ ਕਿਸੇ ਦੂਸਰੇ ਨੂੰ ਕੰਮ ਕਰਨ ਲਈ ਪ੍ਰੇਰਿਤ ਕਰੇ ਤਾਂ ਉਸ ਨੂੰ ਪ੍ਰੇਰਨਾਰਥਕ ਕਿਰਿਆ ਕਿਹਾ ਜਾਂਦਾ ਹੈ। ਜਿਵੇਂ:

14. ਹਰਬੰਸ ਨੇ ਮੁੰਡੇ ਨੂੰ ਉਠਾਇਆ।

15. ਜੀਤ ਸਾਰਾ ਕੰਮ ਨੌਕਰਾਂ ਤੋਂ ਕਰਾਉਦਾ ਹੈ।

16. ਹਰਦਿਆਲ ਨੇ ਆਪਣੀ ਧੀ ਨੂੰ ਡਾਕਟਰ ਬਣਾਇਆ।

**3.4.5 ਸੰਯੰਗੀ ਕਿਰਿਆ:**

ਜਿਹੜੀ ਕਿਰਿਆ ਵਾਕ ਵਿਚ ਨਾਂਵ, ਵਿਸ਼ੇਸ਼ਣ ਅਤੇ ਉਦੇਸ਼ ਨੂੰ ਜੋੜਨ ਦਾ ਕਾਰਜ ਨਿਭਾਉਂਦੀ ਹੈ ਤੇ ਉਹਨਾਂ ਵਿਚ ਸੰਯੋਗ ਬਣਾਉਂਦੀ ਹੈ ਉਸ ਨੂੰ ਸੰਯੋਗੀ ਕਿਰਿਆ ਕਿਹਾ ਜਾਂਦਾ ਹੈ ।ਜਿਵੇਂ:

17. ਇਹ ਇੱਕ ਸੁੰਨਾ ਜਾ ਰਾਹ ਐ।

18. ਘਰ ਬਹੁਤ ਸੋਹਣ ਏ।

ਇਹਨਾਂ ਕਿਰਿਆਵਾਂ ਨੂੰ ਅੱਗੋਂ ਦੋ ਭਾਗਾਂ (ਇਕ ਸ਼ਬਦੀ ਕਿਰਿਆ ਅਤੇ ਬਹੁ-ਸ਼ਬਦੀ ਕਿਰਿਆ) ਵਿਚ ਵੰਡਿਆਂ ਜਾਂਦਾ ਹੈ।

**3.4.5.1 ਇਕ ਸ਼ਬਦ ਕਿਰਿਆ :**

ਇਸ ਕਿਸਮ ਦੀਆਂ ਕਿਰਿਆਵਾਂ ਵਿਚ ਮੁੱਖ ਕਿਰਿਆ ਰੂਪ ਹੀ ਆਪਣੇ ਵਾਕਾਤਮਿਕ ਕਾਰਜ ਨੂੰ ਸਕਾਰ ਕਰਦੀ ਹੈ। ਜਿਵੇਂ:

19. ਮੁੰਡਾ ਅੱਜ ਬਹੁਤ ਖੇਡਿਆਂ।

20. ਨਿਆਣਾ ਰੋਂਦਾ ਏ।

**3.4.5.2 ਬਹੁ-ਸ਼ਬਦੀ ਕਿਰਿਆ:**

ਵਾਕ ਬਣਤਰ ਵਿਚ ਜਦੋਂ ਇਕ ਤੋਂ ਵੱਧ ਕਿਰਿਆ ਰੂਪ ਮਿਲ ਕੇ ਇੱਕ ਕਿਰਿਆ ਵਾਕੰਸ਼ ਦਾ ਕਾਰਜ ਕਰਦੇ ਹੋਣ ਉਹਨਾਂ ਨੂੰ ਬਹੁ–ਸ਼ਬਦੀ ਕਿਰਿਆ ਕਿਹਾ ਜਾਂਦਾ ਹੈ। ਬਹੁ–ਸ਼ਬਦੀ ਕਿਰਿਆ ਦੋ ਤਰ੍ਹਾਂ ਦੀ ਹੁੰਦੀ ਹੈ। ਜਿਵੇਂ :

**3.4.5.2.1 ਸੰਯੁਕਤ ਕਿਰਿਆ :**

ਟੁੱਟ-ਫੁੱਟ

ਤੋੜੇ-ਫੋੜੇ

ਟੁੱਟੇ-ਭੁੱਜੇ

ਕੱਟੇ-ਵੱਢੇ

**3.4.5.2.2 ਮਿਸ਼ਰਿਤ ਕਿਰਿਆ :**

| | |
|---|---|
| ਪਸੰਦ ਕਰ | ਸਾਫ਼ ਕਰਨਾ |
| ਬੰਦ ਕਰ | ਕਮਾਈ ਕਰਨਾ |
| ਮਜ਼ਬੂਰ ਕਰ | ਕਰਜ਼ਾ ਦੇਣਾ |
| ਭਿਖਿਆ ਦੇਣਾ | ਦਰਦ ਦੇਣਾ |
| ਢਾਲ ਦੇਣਾ | ਛਿੱਲ ਲਾਹੁਣੀ |
| ਯਾਦ ਕਰ | |

### 3.4.6 ਕਿਰਿਆ ਦਾ ਕਿਰਦੰਤੀ ਰੂਪ:

ਜੋ ਸ਼ਬਦ ਕਿਰਿਆ ਦੀ ਜਗ੍ਹਾਂ ਆ ਕੇ ਕਿਸੇ ਹੋਰ ਸ਼ਬਦ ਸ਼੍ਰੇਣੀ ਵਜੋਂ ਆਪਣਾ ਸਥਾਨ ਤੇ ਕਾਰਜ ਕਰਨ ਉਸ ਨੂੰ ਕਿਰਿਆ ਦਾ ਕਿਰਦੰਤੀ ਰੂਪ ਕਿਹਾ ਜਾਂਦਾ ਹੈ। ਮਾਝੀ ਉਪਭਾਸ਼ਾ ਵਿਚ ਇਹਨਾਂ ਦੀਆਂ ਹੇਠਾਂ ਲਿਖੀਆਂ ਕਿਸਮਾਂ ਮਿਲਦੀਆਂ ਹਨ :

#### 3.4.6.1 ਵਰਤਮਾਨ ਕਿਰਦੰਤ:

ਵਰਤਮਾਨ ਕਿਰਦੰਤ ਕਿਰਿਆ ਮੂਲ ਨਾਲ 'ਦਾ` ਪਿਛੇਤਰ ਲਾ ਕੇ ਬਣਦੇ ਹਨ। ਜਿਵੇਂ: ਕਰਦਾ, ਲਿਖਦਾ, ਉਡਦਾ, ਹੱਸਦਾ, ਨੱਚਦਾ ਅਤੇ ਪੜ੍ਹਦਾ ਆਦਿ।

#### 3.4.6.2 ਭੂਤ ਕਿਰਦੰਤ:

ਭੂਤ ਕਿਰਦੰਤ ਕਿਰਿਆ ਮੂਲ ਨਾਲ 'ਇਆ` ਪਿਛੇਤਰ ਲਾ ਕੇ ਬਣਦੇ ਹਨ। ਜਿਵੇਂ: ਲਿਖਿਆ, ਪੜ੍ਹਿਆ, ਕਰਿਆ, ਭੱਜਿਆ ਅਤੇ ਬੈਠਿਆਂ ਆਦਿ।

#### 3.4.6.3 ਅਪੂਰਨ ਕਿਰਦੰਤ:

ਕਿਰਦੰਤ ਦਾ ਇਹ ਰੂਪ 'ਈ' ਅੰਤਕ ਕਿਰਿਆ ਰੂਪ ਵਿਚ ਵਿਚਰਦਾ ਹੈ। ਇਸ ਕਿਰਦੰਤ ਤੋਂ ਕਿਰਿਆ ਦੇ ਚਲਦੇ ਰਹਿਣ ਦਾ ਸੰਕੇਤ ਮਿਲਦਾ ਹੈ। ਨਮੂਨੇ ਵਜੋਂ:

21. ਮੁੰਡਾ ਮਾਂ ਦੀ ਚੁੰਨੀ ਫੜੀ ਤੁਰਿਆ ਗਿਆ।

#### 3.4.6.4 ਪੂਰਨ ਕਿਰਦੰਤ:

ਇਹ ਕਿਰਦੰਤ ਕਿਰਿਆ ਮੂਲ ਨਾਲ 'ਕੇ` ਲਗਾ ਕੇ ਬਣਦਾ ਹੈ। ਇਸ ਕਿਰਦੰਤ ਤੋਂ ਕਿਸੇ ਕਾਰਜ ਨੂੰ ਖ਼ਤਮ ਕਰਕੇ ਹੋਰ ਕੰਮ ਕਰਨ ਦਾ ਗਿਆਨ ਹੁੰਦਾ ਹੈ। ਇਹ ਕਿਰਦੰਤ ਕਿਰਿਆ ਵਿਸ਼ੇਸ਼ਣ ਦਾ ਕੰਮ ਕਰਦਾ ਹੈ।

22. ਮੈਂ ਕੰਮ ਕਰਕੇ ਜਾਵਾਂਗਾ।

23. ਮੈਂ ਮੇਲਾ ਦੇਖਕੇ ਆਵਾਂਗਾ।

24. ਮੈਂ ਮੱਥਾ ਟੇਕਕੇ ਆਵਾਂਗਾ।

### 3.4.7 ਕਾਲ ਦੇ ਪੱਖ ਤੋਂ ਪੰਜਾਬੀ ਕਿਰਿਆ ਦਾ ਰੂਪਾਂਤਰਨ :

ਮਾਝੀ ਉਪਭਾਸ਼ਾ ਵਿਚ ਕਾਲ ਦੇ ਪੱਖ ਤੋਂ ਕਿਰਿਆ ਹੇਠ ਦਿੱਤੇ ਰੂਪਾਂ ਅਨੁਸਾਰ ਕਾਲਕੀ ਰੂਪਾਂਤਰਨ ਨੂੰ ਸਾਕਾਰ ਕਰਦੀ ਹੈ। ਕਿਰਿਆ ਵਰਤਮਾਨ, ਭੂਤ ਅਤੇ ਭਵਿੱਖ ਦੇ ਪੂਰਨਤਾ ਅਤੇ ਅਪੂਰਨਤਾ ਨੂੰ ਵੀ ਪ੍ਰਗਟ ਕਰਦੀ ਹੈ।

#### 3.4.7.1 ਵਰਤਮਾਨ ਕਾਲੀ ਕਿਰਿਆ ਰੂਪਾਂ ਵਿੱਚ ਰੂਪਾਂਤਰ :

| | ਪੁਲਿੰਗ | | ਇਲਿੰਗ | |
|---|---|---|---|---|
| **ਕਿਰਿਆ ਮੂਲ** | **ਇਕ ਵਚਨ** | **ਬਹੁਵਚਨ** | **ਇਕ ਵਚਨ** | **ਬਹੁਵਚਨ** |
| ਕਰ | ਕਰਦਾ | ਕਰਦੇ | ਕਰਦੀ | ਕਰਦੀਆਂ |
| ਮਰ | ਮਰਾ | ਮਰੇ | ਮਰੀ | ਮਰੀਆਂ |
| ਭੱਜ | ਭੱਜਦਾ | ਭੱਜਦੇ | ਭੱਜਦੀ | ਭੱਜਦੀਆਂ |
| ਮਾਰ | ਮਾਰਦਾ | ਮਾਰਦੇ | ਮਾਰਦੀ | ਮਾਰਦੀਆਂ |
| ਫੜ | ਫੜਦਾ | ਫੜਦੇ | ਫੜਦੀ | ਫੜਦੀਆਂ |
| ਖਿੱਚ | ਖਿੱਚਦਾ | ਖਿੱਚਦੇ | ਖਿੱਚਦੀ | ਖਿੱਚਦੀਆਂ |

#### 3.4.7.2 ਭੂਤਕਾਲੀ ਕਿਰਿਆ ਰੂਪਾਂ ਵਿੱਚ ਰੂਪਾਂਤਰ :

| | ਪੁਲਿੰਗ | | ਇਲਿੰਗ | |
|---|---|---|---|---|
| **ਕਿਰਿਆ ਮੂਲ** | **ਇਕ ਵਚਨ** | **ਬਹੁਵਚਨ** | **ਇਕ ਵਚਨ** | **ਬਹੁਵਚਨ** |
| ਸੁਕ | ਸੁਕਿਆ | ਸੁਕੇ | ਸੁਕੀ | ਸੁਕੀਆਂ |

| | | | | |
|---|---|---|---|---|
| ਬੈਠ | ਬੈਠਿਆ | ਬੈਠੇ | ਬੈਠੀ | ਬੈਠੀਆਂ |
| ਲੱਗ | ਲੱਗਿਆ | ਲੱਗੇ | ਲੱਗੀ | ਲੱਗੀਆਂ |
| ਰਹਿ | ਰਹਿਆ | ਰਹੇ | ਰਹੀ | ਰਹੀਆਂ |
| ਮਾਰ | ਮਾਰਿਆ | ਮਾਰੇ | ਮਾਰੀ | ਮਾਰੀਆਂ |
| ਖਾ | ਖਾਧਿਆ | ਖਾਧੇ | ਖਾਧੀ | ਖਾਧੀਆਂ |
| ਚੁੱਕ | ਚੁੱਕਿਆ | ਚੁੱਕੇ | ਚੁੱਕੀ | ਚੁੱਕੀਆਂ |

**3.4.7.3 ਭਵਿੱਖਤਕਾਲੀ ਕਿਰਿਆ ਵਿੱਚ (ਉੱਤਮ ਪੁਰਖ) ਲਈ ਰੂਪਾਂਤਰ :**

| | ਪੁਲਿੰਗ | | ਇਲਿੰਗ | |
|---|---|---|---|---|
| **ਕਿਰਿਆ ਮੂਲ** | **ਇਕ ਵਚਨ** | **ਬਹੁਵਚਨ** | **ਇਕ ਵਚਨ** | **ਬਹੁਵਚਨ** |
| ਕਰ | ਕਰਾਂਗਾ | ਕਰਾਂਗੇ | ਕਰਾਂਗੀ | ਕਰਾਗੀਆਂ |
| ਭੱਜ | ਭੱਜਾਂਗਾ | ਭੱਜਾਂਗੇ | ਭੱਜਾਂਗੀ | ਭੱਜਾਂਗੀਆਂ |
| ਮਰ | ਮਰਾਂਗਾ | ਮਰਾਂਗੇ | ਮਰਾਂਗੀ | ਮਰਾਂਗੀਆਂ |
| ਫੜ | ਫੜਾਂਗਾ | ਫੜਾਂਗੇ | ਫੜਾਂਗੀ | ਫੜਾਂਗੀਆਂ |
| ਮਾਰ | ਮਾਰਾਂਗਾਂ | ਮਾਰਾਂਗੇ | ਮਾਰਾਂਗੀ | ਮਾਰਾਂਗੀਆਂ |
| ਖਿੱਚ | ਖਿੱਚਾਂਗਾ | ਖਿੱਚਾਂਗੇ | ਖਿੱਚਾਂਗੀ | ਖਿੱਚਾਂਗੀਆਂ |

| | | | | |
|---|---|---|---|---|
| ਚੁੱਕ | ਚੁੱਕਾਂਗਾ | ਚੁੱਕਾਂਗੇ | ਚੁੱਕਾਂਗੀ | ਚੁੱਕਾਂਗੀਆਂ |

**3.4.7.4 ਦੂਜਾ ਪੁਰਖ ਲਈ ਕਿਰਿਆ ਰੂਪਾਂਤਰਨ:**

| | ਪੁਲਿੰਗ | | ਇਲਿੰਗ | |
|---|---|---|---|---|
| **ਕਿਰਿਆ ਮੂਲ** | **ਇਕ ਵਚਨ** | **ਬਹੁਵਚਨ** | **ਇਕ ਵਚਨ** | **ਬਹੁਵਚਨ** |
| ਕਰ | ਕਰੇਗਾ | ਕਰੋਗੇ | ਕਰੇਗੀ | ਕਰੋਗੀਆਂ |
| ਭੱਜ | ਭੱਜੇਗਾ | ਭੱਜੋਗੇ | ਭੱਜੇਗੀ | ਭੱਜੇਗੀਂਆਂ |
| ਮਰ | ਮਰੇਗਾ | ਮਰੋਗੇ | ਮਰੇਗੀ | ਮਰੋਗੀਆਂ |
| ਫੜ | ਫੜੇਗਾ | ਫੜੋਗੇ | ਫੜੇਗੀ | ਫੜੋਗੀਆਂ |
| ਮਾਰ | ਮਾਰੇਗਾ | ਮਾਰੋਗੇ | ਮਾਰੇਗੀ | ਮਾਰੋਗੀਆਂ |
| ਖਿਚ | ਖਿਚੇਗਾ | ਖਿਚੋਗੇ | ਖਿਚੇਗੀ | ਖਿਚੋਗੀਆਂ |
| ਚੁਕ | ਚੁਕੇਗਾ | ਚੁੱਕੋਗੇਂ | ਚੁਕੇਗੀ | ਚੁਕੋਗੀਆਂ |

**3.4.7.5 ਤੀਜਾ ਪੁਰਖ ਲਈ ਕਿਰਿਆ ਰੂਪਾਂਤਰ:**

| | ਪੁਲਿੰਗ | | ਇਲਿੰਗ | |
|---|---|---|---|---|
| **ਕਿਰਿਆ ਮੂਲ** | **ਇਕ ਵਚਨ** | **ਬਹੁਵਚਨ** | **ਇਕ ਵਚਨ** | **ਬਹੁਵਚਨ** |
| ਕਰ | ਕਰੇਗਾ | ਕਰਨਗੇ | ਕਰੇਗੀ | ਕਰਨਗੀਆਂ |
| ਭੱਜ | ਭੱਜੇਗਾ | ਭੱਜਣਗੇ | ਭੱਜੇਗੀ | ਭੱਜਣਗੀਆਂ |

| | | | | |
|---|---|---|---|---|
| ਮਰ | ਮਰੇਗਾ | ਮਰਣਗੇ | ਮਰੇਗੀ | ਮਰਣਗੀਆਂ |
| ਫੜ | ਫੜੇਗਾ | ਫੜਣਗੇ | ਫੜੇਗੀ | ਫੜਣਗੀਆਂ |
| ਮਾਰ | ਮਾਰੇਗਾ | ਮਾਰਣਗੇ | ਮਾਰੇਗੀ | ਮਾਰਣਗੀਆਂ |
| ਖਿੱਚ | ਖਿਚੇਗਾ | ਖਿਚਣਗੇ | ਖਿਚੇਗੀ | ਖਿਚਣਗੀਆਂ |
| ਚੁੱਕ | ਚੁੱਕੇਗਾ | ਚੱਕਣਗੇ | ਚੁੱਕੇਗੀ | ਚੁੱਕਣਗੀਆਂ |

**3.4.8 ਪ੍ਰੇਰਣਾਰਥਕ ਕਿਰਿਆ ਦੇ ਰੂਪ :**

ਕਈ ਅਜਿਹੀਆਂ ਅਕਰਮਕ ਕਿਰਿਆਵਾਂ ਹਨ ਜਿਹਨਾਂ ਤੋਂ ਦੂਹਰੀਆਂ ਪਹਿਲੀ ਪ੍ਰੇਰਣਾਰਥਕ ਕਿਰਿਆਵਾਂ ਬਣਦੀਆਂ ਹਨ।ਜਿਵੇਂ:

| | | |
|---|---|---|
| ਤੁਰਨਾ | ਤੋਰਨਾ | ਤੁਰੌਣਾ |
| ਡਿਗਣਾ | ਡੇਗਣਾ | ਡਿਗੌਣਾ |
| ਮਿਟਣਾ | ਮੇਟਣਾ | ਮਿਟੌਣਾ |
| ਘੁਲਣਾ | ਘੋਲਣਾ | ਘੁਲੌਣਾ |

ਇਸ ਤਰ੍ਹਾਂ ਇਸ ਉਪਭਾਸ਼ਾ ਵਿੱਚ ਕਾਲ, ਵਚਨ, ਲਿੰਗ, ਪੁਰਖ ਆਦਿ ਪੱਖਾਂ ਤੋਂ ਕਿਰਿਆ ਰੂਪਾਂ ਵਿੱਚ ਪਰਿਵਰਤਨ ਹੁੰਦਾ ਹੈ।

**3.4.9 ਸਹਾਇਕ ਕਿਰਿਆਵਾਂ :**

ਮਾਝੀ ਉਪਭਾਸ਼ਾ ਵਿਚ ਕਾਲ ਦੇ ਪੱਖ ਤੋਂ ਹੇਠ ਲਿਖੀਆਂ ਸਹਾਇਕ ਕਿਰਿਆਵਾਂ ਵਰਤੀਆਂ ਜਾਂਦੀਆਂ ਹਨ। ਨਮੂਨੇ ਵਜੋਂ:

**3.4.9.1 ਵਰਤਮਾਨ ਕਾਲੀ ਸਹਾਇਕ ਕਿਰਿਆਵਾਂ :**

ਏ, ਨੇ, ਓ, ਆ, ਈ, ਜੇ, ਸੂ, ਐ,ਵਾ

**3.4.9.2 ਭੂਤਕਾਲੀ ਸਹਾਇਕ ਕਿਰਿਆਵਾਂ :**

ਸਾਂ, ਸੇ, ਸੀ, ਸੌ, ਸਨ, ਸੈ

**3.4.9.3 ਭਵਿੱਖਕਾਲੀ ਸਹਾਇਕ ਕਿਰਿਆਵਾਂ :**

ਹੋਵਾਂਗੇ, ਹੋਵੇਗਾ, ਹੋਵੇਗੀ, ਹੋਣਗੇ, ਹੋਊ, ਦਏਗਾਂ, ਜਾਵਾਂਗਾ

ਮਾਝੀ ਉਪਭਾਸ਼ਾ ਦੀਆਂ ਸਹਇਕ ਕਿਰਿਆਵਾਂ ਦੇ ਨਮੂਨੇ ਵਜੋਂ ਹੇਠਾਂ ਲਿਖੇ ਵਾਕਾਂ ਨੂੰ ਵੇਖਿਆ ਜਾ ਸਕਦਾ ਹੈ:

1. ਏਤਰਾ ਤਾਂ ਤੂੰ ਯਾਰਾਂ ਹਾਨੂੰ ਹੱਥਾਂ 'ਚ ਠੂਠੇ ਫੜਾ ਦਏਗਾਂ।
2. ਹਾਡੇ ਤੇ ਵੀ ਜਵਾਨੀ ਦਾ ਵਾਹਰਾ ਪੈਹਰਾ ਰਿਹਾ ਵਾ।
3. ਭੋਇੰ ਭਾਵੇਂ ਐਵੇਂ ਦਸ ਵਿਘੇ ਸੀ।
4. ਹਾਨੂੰ ਤਾਂ ਏਤਰਾਂ ਜਮੀਨਾਂ ਦਸਦੇ ਜੇ ਜਿੱਦਾਂ ਆਪਣੇ ਕਿੱਲੇ ਵਾਧੂ ਹੋਏ ਫਿਰਦੇ ਹੁੰਦੇ ਆ।
5. ਛੋਟਾ ਤਾਂ ਬੱਸ ਨਿਰਾ ਢੋਰ ਐ।
6. ਲੈ ਭਲਾ ਏਦਾਂ ਕਦੇ ਲੱਗੀਆਂ ਯਾਰੀਆਂ ਟੁੱਟ ਜਾਂਦੀਆ ਹੁੰਦੀਆਂ ਨੇ।
7. ਭੜਵੂਆ ਤੇਰੀ ਮੈਂ ਕਿਰੜੀ ਮਹਿੰ ਖੋਲ੍ਹ ਲਿਗਿਆਂ ਸਾਂ।
8. ਤੁਸੀਂ ਤਾਂ ਬੜੇ ਗੁੜ੍ਹੇ ਹੋਏ ਆਦਮੀ ਜੇ ?
9. ਕੁਸ਼ ਨੀ ਕੁਸ਼ ਨੀ, ਮੈਂ ਤਾਂ ਓਦਾਂ ਈ ਲਾਲੇ ਨਾ ਜਰੀ ਚੌਹਲ ਜ੍ਹਿਆ ਕਰਦਾ ਸਾਂ।
10. ਤੁਸੀਂ ਕਿਹੜੇ ਬਿਗਾਨੇ ਓ।
11. ਮੈਂ ਉਹਨੂੰ ਵੇਖਣ ਜਾਵਾਂਗਾ।
12. ਹਰਮੇਲ ਕਿੱਥੇ ਜਾ ਰਿਹਾ ਹੋਵੇਗਾ ?
13. ਸੀਤਾ ਮਹਿੰ ਨਿਹਾ ਰਹੀ ਹੋਵੇਗੀ ?

14. ਅਹੀਂ ਤੁਹਾਨੂੰ ਈ ਯਾਦ ਕਰਦੇ ਪਏ ਸਾਂ ।

15. ਤੂੰ ਕਿਹੜਾ ਉਹਨੂੰ ਸਭ ਕੁਝ ਦੇ ਈ ਦੇਵੇਂਗਾ ?

16. ਦਸ ਰੁਪਏ ਇਨਾਮ ਦਿਆਂਗੇ।

### 3.5 ਕਿਰਿਆ ਵਿਸ਼ੇਸ਼ਣ :

ਕਿਰਿਆ ਵਿਸ਼ੇਸ਼ਣ ਉਹਨਾਂ ਸ਼ਬਦਾਂ ਨੂੰ ਕਿਹਾ ਜਾਂਦਾ ਹੈ ਜਿਹੜੇ ਸ਼ਬਦ ਕਿਰਿਆ ਦੀ, ਵਿਸ਼ੇਸ਼ਣ ਦੀ ਜਾਂ ਕਿਰਿਆ ਵਿਸ਼ੇਸ਼ਣ ਦੀ ਵਿਸ਼ੇਸ਼ਤਾ ਪ੍ਰਗਟ ਕਰਦੇ ਹਨ। ਪ੍ਰਾਪਤ ਸਮੱਗਰੀ ਦੇ ਆਧਾਰ ਤੇ ਮਾਝੀ ਉਪਭਾਸ਼ਾ ਦੇ ਕਿਰਿਆ ਵਿਸ਼ੇਸ਼ਣਾਂ ਨੂੰ ਹੇਠ ਲਿਖੇ ਵਰਗਾਂ ਵਿਚ ਵੰਡਿਆ ਗਿਆ ਹੈ।

#### 3.5.1 ਕਾਲ ਵਾਚਕ ਕਿਰਿਆ ਵਿਸ਼ੇਸ਼ਣ :

| | |
|---|---|
| ਹੁਣ | ਫਿਰ |
| ਅੱਜ | ਭਲਕੇ |
| ਪਰਸੋਂ | ਜਦ |
| ਕਦ | ਤਦ |
| ਓਦੋਂ | ਝੱਟ |
| ਦੁਪਹਿਰੇ | ਅਗਲੇ ਸਾਲ |
| ਚਾਰ ਵਜੇ | ਤਕਾਲਾਂ ਵੇਲੇ |

#### 3.5.2 ਸਥਾਨ ਵਾਚਕ ਵਾਚਕ ਕਿਰਿਆ ਵਿਸ਼ੇਸ਼ਣ :

| | |
|---|---|
| ਇੱਥੇ | ਉੱਥੇ |
| ਜਿੱਥੇ | ਕਿੱਥੇ |
| ਇਧਰ | ਉੱਧਰ |
| ਉੱਪਰ | ਹੇਠਾਂ |

| | |
|---|---|
| ਕਿਤੇ ਨਾ ਕਿਤੇ | ਹਰ ਪਾਸੇ |
| ਨੇੜੇ, ਦੂਰ | ਸੱਜੇ, ਖੱਬੇ |
| ਅੰਦਰ | ਬਾਹਰ |

**3.5.3 ਪਰਕਾਰ ਵਾਚਕ ਕਿਰਿਆ ਵਿਸ਼ੇਸ਼ਣ :**

| | |
|---|---|
| ਇੱਕੁਰ | ਜਿੱਕੁਰ |
| ਕਿੱਕੁਰ | ਇਵੇਂ |
| ਜਿਵੇਂ | ਕਿਵੇਂ |
| ਇੱਦਾਂ | ਕਿੱਦਾਂ |
| ਕੀਂਕਣ | ਓਂਕਣ |

**3.5.4 ਪਰਿਮਾਣ ਵਾਚਕ ਕਿਰਿਆ ਵਿਸ਼ੇਸ਼ਣ :**

| | |
|---|---|
| ਥੋੜਾ | ਬਹੁਤਾ |
| ਘੱਟ | ਵੱਧ |
| ਜਿੰਨ੍ਹਾ | ਕਿੰਨ੍ਹਾ |
| ਬਹੁਤ ਹੀ | ਥੋੜਾ ਹੀ |

**3.5.5 ਸੰਖਿਆ ਵਾਚਕ ਕਿਰਿਆ ਵਿਸ਼ੇਸ਼ਣ :**

| | |
|---|---|
| ਇਕੇਰਾਂ | ਦੁਬਾਰਾ |
| ਕਈ ਵਾਰ | ਘੜੀ ਮੁੜੀ |
| ਬਹੁਤ ਵਾਰ | ਅਨੇਕ ਵਾਰ |

**3.5.6 ਨਿਰਣਾ ਵਾਚਕ ਕਿਰਿਆ ਵਿਸ਼ੇਸ਼ਣ :**

| | |
|---|---|
| ਹਾਂ | ਨਹੀਂ |

ਸਤਵਚਨ ਜੀ

ਆਹੋ ਠੀਕ

ਭਲਾ ਜੀ

**3.5.7 ਕਾਰਨ ਵਾਚਕ ਕਿਰਿਆ ਵਿਸ਼ੇਸ਼ਣ :**

ਕਿਉਂ ਕਿਸ ਲਈ

ਕਿਸ ਕਰਕੇ ਇਸ ਕਰਕੇ

ਕਿਸ ਵਾਸਤੇ ਇਸ ਵਾਸਤੇ

ਧੁੱਪ ਨਾਲ ਠੰਢ ਨਾਲ

ਸੌਣ ਨਾਲ ਜਾਗਣ ਕਰਕੇ

**3.5.8 ਨਿਸ਼ਚਿਤ ਸਮਾਂ ਵਾਚਕ ਕਿਰਿਆ ਵਿਸ਼ੇਸ਼ਣ :**

ਪੰਜ ਵਜੇ ਵੀਹ ਸਾਲ

ਅੱਜ ਭਲ੍ਹਕ

ਕੱਲ ਚੌਥੇ

ਤਕਾਲੀਂ (ਆਥਣ ਵੇਲੇ) ਮੂਹ ਝਾਖਰੇ

ਲੌਢੇ ਵੇਲੇ ਅਗਲੇ ਹਫ਼ਤੇ

**3.5.9 ਮਾਤਰਾ ਵਾਚਕ ਕਿਰਿਆ ਵਿਸ਼ੇਸ਼ਣ:**

ਕੁਝ ਥੋੜ੍ਹਾ

ਜਰਾ ਕੁ ਕਿੰਨ੍ਹਾ

ਘੱਟ ਵੱਧ

**3.5.10 ਦਿਸ਼ਾ ਸੂਚਕ ਕਿਰਿਆ ਵਿਸ਼ੇਸ਼ਣ :**

| | |
|---|---|
| ਜਿਧਰ | ਕਿਧਰ |
| ਓਧਰ | ਏਧਰ |
| ਸੱਜੇ | ਖੱਬੇ |
| ਅੱਗੇ | ਪਿੱਛੇ |
| ਕਿਧਰੋ | ਜਿਧਰੋ |
| ਅੰਦਰੋਂ | ਬਾਰ੍ਹੋਂ |
| ਉਪਰੋਂ | ਹੇਠੋਂ |
| ਚੋਂਹ ਪਾਸੇ | ਦੋ ਪਾਸੇ |

**3.5.11 ਕਿਰਿਆ ਵਿਸ਼ੇਸ਼ਣਾਂ ਦੀ ਬਣਤਰੀ ਵਰਗ ਵੰਡ;**

ਕਿਰਿਆ ਵਿਸ਼ੇਸ਼ਣਾਂ ਨੂੰ ਬਣਤਰ ਦੇ ਆਧਾਰ 'ਤੇ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੈ, ਜੋ ਹੇਠਾਂ ਲਿਖੇ ਅਨੁਸਾਰ ਹੈ।

**3.5.11.1 ਸਧਾਰਨ ਕਿਰਿਆ ਵਿਸ਼ੇਸ਼ਣ :**

| | |
|---|---|
| ਹੌਲੀ | ਤੇਜ਼ |
| ਅੱਜ | ਕੱਲ੍ਹ |
| ਅੰਦਰ | ਬਾਅੁਰ |
| ਉਪਰ | ਹੇਠਾ |

**3.5.11.2 ਸੰਯੁਕਿਤ ਕਿਰਿਆ ਵਿਸ਼ੇਸ਼ਣ:**

| | |
|---|---|
| ਧਿੰਗੋ ਜੋਰੀ | ਸਾਂਝ ਸਵੇਰੇ |
| ਹੱਥੋਂ ਹੱਥੀਂ | ਰਾਤੋਂ ਰਾਤ |

| | |
|---|---|
| ਡਾਂਗੋ ਡਾਂਗੀ | ਲਾਂਭੇ ਛਾਂਭੇ |
| ਮੱਲੋਂ ਮੱਲੀ, | ਸਾਫ਼ ਸਾਫ਼ |
| ਠੀਕ ਠੀਕ | ਅੱਡ ਅੱਡ |
| ਲਾਗੇ ਛਾਗੇ | ਦੂਰੋਂ ਨੇੜਿਓਂ |

**3.5.11.3 ਮਿਸ਼ਰਿਤ ਕਿਰਿਆ ਵਿਸ਼ੇਸ਼ਣ:**

| | |
|---|---|
| ਪਿੱਛ+ ਤੋਂ | ਪਿੱਛੋਂ |
| ਹੇਠ + ਤੋਂ | ਹੇਠੋਂ |
| ਅੰਦਰ + ਤੋਂ | ਅੰਦਰੋਂ |
| ਉਪਰ + ਤੋਂ | ਉਪਰੋਂ |
| ਬਾਹਰ+ ਤੋਂ | ਬਾਹਰੋਂ |
| ਅੱਗ + ਤੋਂ | ਅੱਗੋਂ |

**3.5.12 ਵਿਸ਼ੇਸ਼ਣਾਂ ਦੀ ਕਾਰਜੀ ਵਰਗ ਵੰਡ :**

ਮਾਝੀ ਉਪਭਾਸ਼ਾ ਦੇ ਕਿਰਿਆ ਵਿਸ਼ੇਸ਼ਣਾਂ ਦੀ ਕਾਰਜੀ ਵਰਗ ਵੰਡ ਨੂੰ ਹੇਠ ਲਿਖੇ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੈ:

**3.5.12.1 ਸੰਯੋਜਕੀ ਕਿਰਿਆ ਵਿਸ਼ੇਸ਼ਣ :**

ਜਿਹੜੇ ਕਿਰਿਆ ਵਿਸ਼ੇਸ਼ਣ ਵਾਕ ਦੇ ਜ਼ਰੂਰੀ ਤੱਤ ਵਜੋਂ ਕਾਰਜ ਕਰਦੇ ਹਨ, ਉਹਨਾਂ ਨੂੰ ਸੰਯੋਜਕੀ ਕਿਰਿਆ ਵਿਸ਼ੇਸ਼ਣ ਕਿਹਾ ਜਾਂਦਾ ਹੈ। ਇਹਨਾਂ ਕਿਰਿਆ ਵਿਸ਼ੇਸ਼ਣਾਂ ਨੂੰ ਵਾਕ ਵਿਚੋਂ ਖਾਰਜ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹਨਾਂ ਦੇ ਖਾਰਜ ਹੋਣ ਨਾਲ ਵਾਕ ਦੀ ਸੰਦੇਸ਼ ਦੇਣ ਦੀ ਸਮਰੱਥਾ ਖਾਰਜ ਹੋ ਜਾਂਦੀ ਹੈ। ਇਹ ਕਿਰਿਆ ਵਿਸ਼ੇਸ਼ਣ ਜ਼ਿਆਦਾਤਰ ਪ੍ਰਸ਼ਨਵਾਚਕ, ਨਾਹ ਵਾਚਕ ਅਤੇ ਦਬਾ ਵਾਚਕ ਵਾਕਾਂ ਵਿਚ ਹੀ ਆਉਂਦੇ ਹਨ।

1. ਹਰਬੰਸ ਘਰ ਹੀ ਨਹੀਂ ਆਇਆ।

2. ਤੂੰ ਲੱਖ ਹਾੜੇ ਕੱਢ ਅਸਾਂ ਇਕ ਜੇ ਨਹੀਂ ਮੰਨਣੀ ।

3. ਓਹ ਜਗ੍ਹਾਂ ਨੇੜੇ ਹੈ ਜਾਂ ਦੂਰ।

**3.5.12.2 ਵਿਯੋਜਕੀ ਕਿਰਿਆ ਵਿਸ਼ੇਸ਼ਣ:**

ਜਿਹੜੇ ਕਿਰਿਆ ਵਿਸ਼ੇਸ਼ਣ ਵਾਕ ਦੇ ਜ਼ਰੂਰੀ ਤੱਤ ਵਜੋਂ ਕਾਰਜ ਨਹੀਂ ਕਰਦੇ ਹਨ, ਉਹਨਾਂ ਨੂੰ ਵਿਯੋਜਕੀ ਕਿਰਿਆ ਵਿਸ਼ੇਸ਼ਣ ਕਿਹਾ ਜਾਂਦਾ ਹੈ।ਇਹੋ ਜਿਹੇ ਕਿਰਿਆ ਵਿਸ਼ੇਸ਼ਣ ਦਾ ਵਾਕ ਵਿਚ ਹੋਣ ਜਾਂ ਨਾਂ ਹੋਣ ਨਾਲ ਵਾਕ ਦੇ ਅਰਥਾਂ ਵਿਚ ਕੋਈ ਅਸਰ ਨਹੀਂ ਪੈਂਦਾ ਹੈ।ਨਮੂਨੇ ਵਜੋਂ:

4. ਧੋਬੀ ਤੋਂ ਕੱਪੜੇ ਧੁਆਉਣੇ ਬੜੇ ਮਹਿੰਗੇ ਪੈਂਦੇ ਨੇ।

5. ਤੁਹਾਡੇ ਕੰਮ ਦਾ ਤਾਂ ਮੈਨੂੰ ਚੇਤਾ ਈ ਭੁੱਲ ਗਿਆ ।

6. ਪਿਆਰ ਤੋਂ ਖਾਲੀ ਬੰਦਾ ਵੀ ਤਾਂ ਲੋਥ ਹੁੰਦਾ ਏ।

7. ਚਿੱਠੀ ਵੇਖਕੇ ਉਹ ਬੜਾ ਖੁਸ਼ ਹੋਇਆ।

**3.5.12.3 ਯੋਜਕੀ ਕਿਰਿਆ ਵਿਸ਼ੇਸ਼ਣ :**

ਜਿਹੜੇ ਕਿਰਿਆ ਵਿਸ਼ੇਸ਼ਣ ਦੋ ਉਪਵਾਕਾਂ ਨੂੰ ਜੋੜ ਕੇ ਉਹਨਾਂ ਦੀ ਵਿਸ਼ੇਸ਼ਤਾ ਪ੍ਰਗਟ ਕਰਨ, ਉਹਨਾਂ ਨੂੰ ਯੋਜਕੀ ਕਿਰਿਆ ਵਿਸ਼ੇਸ਼ਣ ਕਿਹਾ ਜਾਂਦਾ ਹੈ। ਇਹਨਾਂ ਕਿਰਿਆ ਵਿਸ਼ੇਸ਼ਣਾਂ ਦਾ ਵਾਕ ਵਿਚ ਕੋਈ ਨਿਸ਼ਚਿਤ ਸਥਾਨ ਨਹੀਂ ਹੁੰਦਾ ਇਹ ਵਾਕ ਵਿਚ ਆਰੰਭ, ਮੱਧ ਅਤੇ ਅੰਤ ਕਿਤੇ ਵੀ ਵਿਚਰ ਸਕਦੇ ਹਨ।ਨਮੂਨੇ ਵਜੋਂ:

8. ਮੈਂ ਸਾਰੀ ਰਾਤ ਪੜ੍ਹਦਾ ਰਿਹਾ ।

9. ਸਾਰੀ ਰਾਤ ਮੈਂ ਪੜ੍ਹਦਾ ਰਿਹਾ ।

10. ਜੋ ਤੇਰਾ ਬਣਦਾ ਮਈਥੋਂ ਲੈ ਤੇ ਜੈਦਾਤ ਸਾਡੇ ਨਾਂ ਕਰ ਦੇਹ।

11. ਜੈਦਾਤ ਸਾਡੇ ਨਾਂ ਕਰ ਦੇਹ ਤੇ ਜੋ ਤੇਰਾ ਬਣਦਾ ਮਈਥੋਂ ਲੈ।

### 3.6 ਸੰਬੰਧਕ

ਜੋ ਸ਼ਬਦ ਕਿਸੇ ਨਾਂਵ ਜਾਂ ਪੜਨਾਂਵ ਦੇ ਪਿੱਛੇ ਆ ਕੇ ਉਸ ਦਾ ਸੰਬੰਧ ਵਾਕ ਦੀ ਕਿਰਿਆ ਜਾਂ ਹੋਰ ਸ਼ਬਦ ਨਾਲ ਪ੍ਰਗਟ ਕਰੇ ।ਉਸਨੂੰ ਸੰਬੰਧਕ ਕਿਹਾ ਜਾਂਦਾ ਹੈ। ਜਿਵੇਂ:

1. ਸੁੱਖੇ ਨੇ ਸੇਬ ਨੂੰ ਚਾਕੂ ਨਾਲ ਕੱਟਿਆ।
2. ਚੰਦ ਸੋਹ ਨਾਲ ਭਗਤੇ ਨੇ ਉੱਠਕੇ ਦਸਤ-ਪੰਜਾ ਲਿਆ।
3. ਪਿਉ ਆਂਗੂ ਹਿੱਕ ਤੇ ਰੱਖ ਕੇ ਲੈ ਜਿਉ ਪੈਹਾ।

ਉਪਰੋਕਤ ਵਾਕਾਂ ਵਿਚ ਨੇ, ਨੂੰ, ਤੇ ਨਾਲ ਆਦਿ ਸੰਬੰਧਕ ਦਾ ਰੋਲ ਅਦਾ ਕਰਦੇ ਹਨ। ਜੋ ਪਿਛੇਤਰ ਇਕ ਸੰਬੰਧਕ ਦਾ ਕੰਮ ਦੇਵੇ, ਉਸਨੂੰ ਸੰਬੰਧ-ਸੂਚਕ ਪਿਛੇਤਰ ਆਖਦੇ ਹਨ। ਜਿਵੇਂ:- ਕੋਠਿਓਂ (ਕੋਠੇ ਤੋਂ) ਪਹਾੜੋਂ (ਪਹਾੜ ਤੋਂ), ਧੁੱਪੇ (ਧੁੱਪ ਵਿਚ), ਪੈਰੀਂ (ਪੈਰਾਂ ਨਾਲ) ਆਦਿ । ਸੰਬੰਧ–ਸੂਚਕ ਪਿਛੇਤਰ ਜਿਸ ਨਾਂਵ, ਪੜਨਾਂਵ ਦੇ ਮਗਰ ਆਉਣ ਉਸਨੂੰ ਸੰਬੰਧੀ ਤੇ ਜਿਸ ਨਾਲ ਉਸ ਦਾ ਸੰਬੰਧ ਪ੍ਰਗਟ ਹੋਵੇ ਉਹਨੂੰ ਸੰਬੰਧਮਾਨ ਕਿਹਾ ਜਾਂਦਾ ਹੈ। ਜਿਵੇਂ:-‘ਕਾਲੇ ਦਾ ਘਰ’,‘ਸਿਪਾਹੀ ਦੀ ਵਰਦੀ’ ਇਹਨਾਂ ਵਿਚ ‘ਕਾਲਾ` ਅਤੇ ‘ਸਿਪਾਹੀ` ਸੰਬੰਧੀ ਅਤੇ ‘ਘਰ’ ਤੇ ‘ਵਰਦੀ’ ਸੰਬੰਧਮਾਨ ਹਨ।

#### 3.6.1 ਮੂਲ ਸੰਬੰਧਕ :

ਜਿਹੜੇ ਸਬੰਧਕ ਵਾਕ ਵਿਚ ਸੁਤੰਤਰ ਤੌਰ ’ਤੇ ਕਾਰਜ ਕਰਦੇ ਹਨ, ਉਹਨਾਂ ਨੂੰ ਮੂਲ ਸਬੰਧਕ ਕਿਹਾ ਜਾਂਦਾ ਹੈ। ਮੂਲ ਸਬੰਧਕਾਂ ਵਿਚ ਕਰਤਰੀ ਸਬੰਧਕ ‘ਨੇ’, ਕਰਮਣੀ ‘ਨੂੰ’, ਅਪਾਦਾਨ ਸਬੰਧਕ ‘ਤੋ’, ਅਧਿਕਰਨ ਸਬੰਧਕ ‘ਵਿਚ, ਉਪਰ, ਲਾਗੇ, ਅੰਦਰ ਵਲ’, ਕਰਨ ਸਬੰਧਕ ‘ਨਾਲ, ਰਾਹੀਂ ਦੁਆਰਾ’, ਸੰਪਰਦਾਨ ਸਬੰਧਕ ‘ਵਾਸਤੇ, ਖਾਤਰ ਨੂੰ’ ਆਦਿ ਨੂੰ ਰੱਖਿਆ ਜਾਂਦਾ ਹੈ। ਮਾਝੀ ਉਪਭਾਸ਼ਾ ਵਿਚੋਂ ਇਹਨਾਂ ਸੰਬੰਧਕਾਂ ਦੇ ਨਮੂਨੇ ਹੇਠਾ ਦਿੱਤੇ ਗਏ ਹਨ।

##### 3.6.1.1 ਕਰਤਰੀ ਸਬੰਧਕ (ਨੇ)

4. ਸਵਰਨ ਨੇ ਮਨ ਹੀ ਮਨ ਵਿਚ ਸਭ ਕੁਝ ਸੋਚਿਆ ਤੇ ਫੇਰ ਉਠ ਪਿਆ ।

5. ਬਿੱਲੀ ਨੇ ਗਮਲਾ ਤੋੜਿਆ।

6. ਬਜ਼ੁਰਗਾਂ ਨੇ ਮੈਨੂੰ ਆਪਣੀ ਧੀ ਬਣਾਇਆ ਏ।

**3.6.1.2 ਕਰਮਣੀ ਸਬੰਧਕ (ਨੂੰ)**

7. ਐਨੀ ਮਿਹਨਤ ਕਰਕੇ ਕੰਜਰਾਂ ਨੂੰ ਭੌਂ ਦੁਆਈ, ਤੇ ਹੁਣ ਪਛਾਣਨੋਂ ਹੱਟ ਗਏ।

8. ਮੈਂ ਆਪਣੀ ਕੁੜੀ ਨੂੰ ਕੈਨੇਡਾ ਭਿਜਵਾਉਣਾ ਚਾਹੁੰਦੀ ਹਾਂ।

**3.6.1.3 ਅਪਾਦਾਨ ਸਬੰਧਕ: (ਤੋਂ, ਨਾਲੋਂ)**

9. ਆਹ ਅੰਦਰੋਂ ਉਹ ਲਿਆਈ ਖਾਂ ਬੋਤਲ ਜਿਹੜੀ ਕਿਸ਼ਣ ਸੋਂਹ ਲਿਆਇਐ।

10. ਮੋਹਣੀ ਨਾਲੋਂ ਚੰਨਾਂ ਬਹੁਤ ਸੁਸਤ ਹੈ।

11. ਤੇਰੇ ਨਾਲੋਂ ਤਾਂ ਜਗਤੂ ਸਿਆਣਾ।

12. ਮੈਂ ਵੀਹ ਰੂਪੈ ਕੋਲੋਂ ਖ਼ਰਚ ਬੈਠਾ ਹਾਂ।

**3.6.1.4 ਅਧਿਕਰਨ ਸਬੰਧਕ: (ਵਿਚ, ਉਪਰ, ਲਾਗੇ, ਅੰਦਰ ਵਲ)**

13. ਔਂਦੇ ਆ ਤੁਹੀਂ ਥੱਲੇ ਬੈਠਕ ਵਿਚ ਬਹਿਜੋ।

14. ਯਾਰ ਮੈਨੂੰ ਤੂੰ ਏਥੇ ਆਪਣੇ ਲਾਗੇ ਈ ਲੈ ਆ।

15. ਉਹਦੇ ਪੈਰਾਂ ਵਿਚ ਅੜਿਆ ਸੀ।

16. ਉਹ ਪੁਲ ਦੇ ਹੇਠੋਂ ਦੀ ਹੋ ਕੇ ਲੰਘੇ।

17. ਉਹ ਮੰਜੇ ਦੇ ਲਾਗੇ ਹੀ ਪੈਰਾਂ ਭਾਰ ਬਹਿ ਗਿਆ।

18. ਲੁਹਾਰੀ ਦਰਵਾਜੇ ਅੰਦਰ ਇਕ ਭੱਗੂ ਮੱਲ ਸ਼ਾਹੂਕਾਰ ਰਹਿੰਦਾ ਏ।

**3.6.1.5 ਕਰਨੀ ਸਬੰਧਕ: (ਨਾਲ, ਰਾਹੀਂ ਦੁਆਰਾ)**

19. ਉਸ ਦਾ ਵਿਆਹ ਧੂਮ–ਧਾਮ ਨਾਲ ਹੋਇਆ।

20. ਓਹ ਟਰੱਕ ਰਾਹੀਂ ਅੰਬਰਸਰ ਪਹੁੰਚਿਆ।

21. ਤੂੰ ਤਾਂ ਏਤਰਾਂ ਕਰਦਾ ਜਿਵੇਂ ਮੁਰਗੀ-ਖਾਨਾ ਨਾਲ ਲੈ ਕੇ ਹੀ ਜੰਮਿਆਂ ਹੂੰਨੈਂ।

**3.6.1.6 ਸੰਪਰਦਾਨ ਸਬੰਧਕ: (ਵਾਸਤੇ, ਖਾਤਰ ,ਨੂੰ)**

22. ਅਹੀਂ ਗੁਰਾਂ ਦੇ ਦਰਸ਼ਨ ਵਾਸਤੇ ਚੱਲੇ ਹਾਂ।

23. ਤੇਰੀ ਖਾਤਰ ਈ ਤਾਂ ਸੈਂਹਰ ਚੱਲਿਆ।

**3.6.1.7 ਸਬੰਧਕੀ ਸਬੰਧਕ (ਦਾ)**

ਇਹ ਸਬੰਧਕ ਕਾਰਕ, ਵਚਨ, ਲਿੰਗ ਅਨੁਸਾਰ ਰੂਪਾਂਤਰਿਤ ਹੁੰਦੇ ਹਨ। ਨਮੂਨੇ ਜਿਵੇਂ:

ਸੰਬੰਧਕਾਂ ਦਾ ਕਾਰਕੀ ਰੂਪਤਰਨ:

| ਪੁਲਿੰਗ | | ਇਸਤਰੀ ਲਿੰਗ | |
|---|---|---|---|
| **ਇਕ ਵਚਨ** | **ਬਹੁਵਚਨ** | **ਇਕ ਵਚਨ** | **ਬਹੁਵਚਨ** |
| ਦਾ | ਦੇ | ਦੀ | ਦੀਆਂ |
| ਦੇ | ਦਿਆਂ | ਦੀ | ਦੀਆਂ |
| ਦਿਆ | ਦਿਓ | ਦੀਏ | ਦੀਓ |

**3.7 ਯੋਜਕ**

ਜੋ ਸ਼ਬਦ ਦੋ ਵਾਕਾਂ ਨੂੰ ਜੋੜਨ ਦਾ ਕੰਮ  ਕਰਦੇ ਹਨ, ਉਹਨਾਂ ਨੂੰ ਯੋਜਕ ਕਿਹਾ ਜਾਂਦਾ ਹੈ। ਜਿਵੇਂ:- ਅਤੇ, ਪਰ, ਸਗੋਂ, ਜਾਂ, ਜੇ-ਤਾਂ ਆਦਿ।

**3.7.1 ਯੋਜਕਾਂ ਦੀ ਬਣਤਰੀ ਵਰਗ ਵੰਡ :**

**3.7.1.1 ਇਕਹਿਰੇ ਯੋਜਕ:**

ਜਿਹੜੇ ਯੋਜਕ ਇੱਕਲੇ ਵਰਤੇ ਜਾਂਦੇ ਹਨ ਉਹਨਾਂ ਨੂੰ ਇਕਹਿਰੇ ਯੋਜਕ ਕਿਹਾ ਜਾਂਦਾ ਹੈ।ਜਿਵੇਂ ਤੇ, ਅਤੇ, ਪਰ, ਕਿ, ਜਾਂ, ਭਾਵੇਂ ਆਦਿ।

1. ਤੈਨੂੰ ਇਸ ਵਿਚ ਕੋਈ ਘਾਟਾ ਨਹੀਂ ਸਗੋਂ ਫ਼ਾਇਦਾ ਏ।

2. ਇਨ੍ਹਾਂ ਆਟਾ ਗੁੰਨ੍ਹੋ ਕਿ ਸਾਰਿਆ ਦਾ ਸਰ ਜਾਵੇਂ।

3. ਦਿਲ ਲਾਕੇ ਕੰਮ ਕਰ ਜਾਂ ਛੱਡਦੇ।

4. ਭਾਵੇਂ ਇਹ ਲੈ ਭਾਵੇਂ ਉਹ ਲੈ।

5. ਉਸਨੇ ਮੈਨੂੰ ਮਾਰਿਆ ਹੀ ਨਹੀਂ ਸਗੋਂ ਮੇਰੇ ਕੋਲੋਂ ਪੈਹੇ ਵੀ ਖੋਹ ਲਏ।

**3.7.1.2 ਸੰਯੁਕਤ ਯੋਜਕ:**

ਜਿਹੜੇ ਯੋਜਕ ਦੋ ਇਕੱਠੇ ਵਰਤੇ ਜਾਣ ਉਹਨਾਂ ਨੂੰ ਸੰਯੁਕਤ ਯੋਜਕ ਕਿਹਾ ਜਾਂਦਾ ਹੈ।ਜਿਵੇਂ: ਤਾਂ ਜੋ, ਤਾਂ ਕਿ, ਆਦਿ।

6. ਤੂੰ ਅਦਾਮੀ ਆ ਕਿ ਜਨੌਰ ।

7. ਸੁਆਣੀਆਂ ਤਕਾਲੀ ਦੁੱਧ ਨੂੰ ਕਾੜਨੀ ਵਿਚ ਪਾ ਦਿੰਦੀਆ ਤਾਂ ਕਿ ਅੰਮ੍ਰਿਤ ਵੇਲੇ ਰਿੜਕਿਆ ਜਾਵੇ।

8. ਮੈ ਘਰੋਂ ਨਿਕਲਿਆ ਹੀ ਸਾਂ ਕਿ ਮੀਂਹ ਲੈਹ ਪਿਆ।

9. ਤੁਹੀਂ ਹਾਨੂੰ ਦੋ ਦਿਨ ਪਇਲਾਂ ਦੱਸ ਦਿਉ ਤਾਂ ਜੇ ਅਹੀਂ ਵੇਲੇ ਨਾਲ ਪਹੁੰਚ ਜਾਈਏ।

10. ਮੈਂ ਜਾਣ ਦੀ ਤਿਆਰੀ ਹੀ ਕਰ ਰਿਹਾ ਸੀ ਕਿ ਇਤਨੇ ਵਿਚ ਉਹ ਆਪ ਆ ਗਏ।

**3.7.1.3 ਸਹਿ-ਸੰਬੰਧਕੀ ਯੋਜਕ:**

ਜਿਹੜੇ ਯੋਜਕ ਵਾਕ ਵਿਚ ਟੁਟਵੇਂ ਰੂਪ ਵਿਚ ਇਕ ਤੋਂ ਜ਼ਿਆਦਾ ਯੋਜਕ ਵਰਤੇ ਜਾਂਦੇ ਹਨ। ਉਹਨਾਂ ਨੂੰ ਸਹਿ-ਸੰਬੰਧਕੀ ਯੋਜਕ ਕਿਹਾ ਜਾਂਦਾ ਹੈ।ਭਾਵੇਂ ਫਿਰ ਵੀ, ਜੇ ਤਾਂ ਆਦਿ।

11. ਭਾਵੇਂ ਉਹ ਗਰੀਬ ਹੈ ਫਿਰ ਵੀ ਕਿਸੇ ਤੋਂ ਕੁਝ ਮੰਗਦਾ ਨਹੀਂ

12. ਜੇ ਪੈਹਾ ਤਿਆਰ ਕਰ ਸਕਦੇ ਜੇ ਤਾਂ ਘਾਣੀ ਮੈਂ ਫਿੱਟ ਕਰ ਦੂੰ।

13. ਮੰਗਕੇ ਭਾਵੇਂ ਜਿਤਨੇ ਰੁਪੈ ਮਰਜ਼ੀ ਲੈ ਲੈ ਪਰ ਚੋਰੀ ਦੀ ਆਦਤ ਛੱਡਦੇ।

**3.8 ਵਿਸਮਿਕ :**

ਜੋ ਸ਼ਬਦ ਕਿਸੇ ਨੂੰ ਬਲਾਉਣ ਸਮੇਂ ਜਾਂ ਅਚਨਚੇਤ ਮਨ ਦੇ ਕਿਸੇ ਸੁਤੇ ਸਿੱਧੇ (ਬੇ-ਇਖ਼ਤਿਆਰ) ਮੂੰਹ ਥੀ ਨਿਕਲ ਜਾਣ, ਉਸਨੂੰ ਵਿਸਮਿਕ ਆਖਦੇ ਹਨ।

**3.8.1 ਬੁਲਾਉਣ ਲਈ:**

| | |
|---|---|
| ਉਏ! | ਓ! |
| ਹੇ! | ਵੇ! |
| ਅੜਿਆ! | ਅੜੀਏ! |

**3.8.2 ਅਸਚਰਜ ਲਈ:**

| | |
|---|---|
| ਵਾਹ! | ਵਾਹ ਵਾ! |
| ਆਹਾ! | ਹੈਂ ਹੈਂ ! |

**3.8.3 ਖੁਸ਼ੀ ਲਈ:**

| | |
|---|---|
| ਆਹਾ ! | ਵਾਹ ਵਾਹ ! |
| ਸ਼ਾਬਾਸ਼ ! | ਬੱਲੇ ! |
| ਅਸ਼ਕੇ ! | ਬਲਿਹਾਰੇ ! |
| ਸਦਕੇ ! | ਧੰਨ ਧੰਨ ! |

**3.8.4 ਬੁਲਾਉਣ ਲਈ:**

| | |
|---|---|
| ਓਏ ! | ਓ! ਵੇ !, |
| ਨੀ ! | ਅੜਿਆ ! |

**3.8.5 ਦੁੱਖ ਲਈ:**

| | |
|---|---|
| ਹਾਏ ਹਾਏ ! | ਅਫ਼ਸੋਸ ! |

ਓਹੋ !                    ਸ਼ੋਕ !

ਹਾਏ ਰੱਬਾ !

**3.8.6 ਫਿਟਕਾਰ ਲਈ:**

ਫਿਟੇ ਮੂਹ !                    ਲੱਖ ਲਾਨਤ !

ਰੱਬ ਦੀ ਮਾਰ !

**3.8.7 ਅਸੀਸ ਲਈ:**

ਵੱਡੀ ਉਮਰ !                    ਸਦਾ ਸੁਖੀ !

ਵਧੇ ਫੂਲੇ !                    ਜੀਉਂਦਾ ਰਹੁ !

**3.8.8 ਆਦਰ ਲਈ:**

ਧੰਨ ਭਾਗ !                    ਆਓ ਜੀ !

ਜੀ ਅਇਆ ਨੂੰ !

**3.9 ਨਿਪਾਤ**

'ਨਿਪਾਤ' ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਇਸ ਦੇ ਸ਼ਬਦੀ ਅਰਥ ਹਨ 'ਆਪਣੇ ਆਪ ਪ੍ਰਗਟ ਹੋਣ ਵਾਲੇ' ਡਾ ਬੂਟਾ ਸਿੰਘ ਬਰਾੜ (2013:183) ਅਨੁਸਾਰ "ਨਿਪਾਤ ਉਹ ਸ਼ਬਦ ਹਨ ਜੋ ਵਾਕ ਬਣਤਰ ਵਿਚ ਕਿਸੇ ਵਿਆਕਰਨਿਕ ਪ੍ਰਕਾਰਜ ਦੇ ਸਮਰੱਥਾ ਨਾ ਹੁੰਦੇ ਹੋਏ ਵੀ, ਅਰਥ ਪੱਖ ਤੋਂ ਕਿਸੇ ਨਾ ਕਿਸੇ ਤਰ੍ਹਾਂ ਦਾ ਪ੍ਰਭਾਵ ਪਾਉਂਦੇ ਹਨ। "ਮਾਝੀ ਉਪਭਾਸ਼ਾ ਵੀ ਇੱਕਤਰ ਕੀਤੀ ਸ਼ਬਦਾਵਲੀ ਵਿਚ ਨਿਪਾਤ ਦੀਆਂ ਹੇਠਾਂ ਲਿਖੀਆਂ ਕਿਸਮਾਂ ਮਿਲਦੀਆਂ ਹਨ। ਨਮੂਨੇ ਵਜੋਂ:

**3.9.1 ਵਿਸ਼ੇਸ਼ਣੀ ਨਿਪਾਤ:**

ਥੋੜ੍ਹਾ ਜਿਹਾ

ਸੇਰ ਕੁ

ਮੁੱਠੀ ਕੁ

ਚੁੰਡੀ ਕੁ

**3.9.2 ਬਲਵਾਚੀ ਨਿਪਾਤ:**

ਈ, ਜੁ, ਤਾਂ, ਹੀ, ਵੀ, ਭੀ, ਆਦਿ।

**3.9.3 ਨਾਂਹ ਵਾਚੀ ਨਿਪਾਤ:**

ਨਈਂ, ਨਾ, ਨਹੀਂ, ਨਹੀਂਓਂ, ਨਹੀਂ ਜੇ, ਨਾ ਹੀ ਆਦਿ ।

**3.9.4 ਪ੍ਰਸ਼ਨਵਾਚੀ ਨਿਪਾਤ:**

ਪ੍ਰਸ਼ਨਵਾਚੀ ਨਿਪਾਤ ਦੀ ਵਰਤੋਂ ਪੜਨਾਂਵੀ ਅਤੇ ਕਿਰਿਆ ਵਿਸ਼ੇਸ਼ਣੀ ਸ਼ਬਦਾਂ ਵਜੋਂ ਵੀ ਕੀਤੀ ਜਾਂਦੀ ਹੈ। ਪ੍ਰਸ਼ਨਵਾਚੀ ਨਿਪਾਤਾਂ ਵਿਚ ਕੀ, ਕਿਵੇਂ, ਕਿਉਂ, ਆਦਿ ਦੀ ਵਰਤੋਂ ਕੀਤੀ ਜਾਂਦੀ ਹੈ

ਮਾਝੀ ਉਪਭਾਸ਼ਾ ਦੀਆਂ ਸ਼ਬਦ ਸ਼੍ਰੇਣੀਆਂ ਨਾਮੀ ਅਧਿਆਇ ਦਾ ਅਧਿਐਨ ਕਰਦਿਆਂ ਜਿਹੜੇ ਸਿੱਟੇ ਸਾਹਮਣੇ ਆਉਂਦੇ ਹਨ ਉਹ ਮਾਝੀ ਉਪਭਾਸ਼ਾ ਦੀ ਪੰਜਾਬੀ ਦੀਆਂ ਹੋਰਨਾਂ ਉਪਭਾਸ਼ਾਵਾਂ ਨਾਲੋਂ ਬੋਲਚਾਲ ਅਤੇ ਵਿਆਕਰਨਕ ਤੌਰ 'ਤੇ ਵੱਖਰੀ ਪਹਿਚਾਣ ਨਿਰਧਾਰਿਤ ਕਰਦੇ ਹਨ। ਨਾਂਵ ਦੇ ਰੂਪਾਂਤਰੀ ਰੂਪਾਂ ਬਾਰੇ ਚਰਚਾ ਕਰਦਿਆਂ ਸਿੱਧ ਹੁੰਦਾ ਹੈ ਕਿ ਮਾਝੀ ਉਪਭਾਸ਼ਾ ਦੇ ਨਾਂਵ /ਆ/ ਅੰਤਿਕ ਪੁਲਿੰਗ ਨਾਂਵ ਸ਼ਬਦਾਂ ਦਾ ਬਹੁਵਚਨੀ ਰੂਪ /ਏ/ ਅੰਤਿਕ ਰੂਪਾਂਤਰਨ ਹੁੰਦਾ ਹੈ ਅਤੇ /ਈ/ ਅੰਤਿਕ ਇਲਿੰਗ ਨਾਂਵ ਸ਼ਬਦਾਂ ਦਾ ਬਹੁਵਚਨੀ ਰੂਪ /ਆਂ/ ਅੰਤਿਕ ਵਿਚ ਰੂਪਾਂਤਰਨ ਹੁੰਦਾ ਹੈ। ਅਧਿਐਨ ਅਧੀਨ ਉਪਭਾਸ਼ਾ ਵਿਚ ਪੁਲਿੰਗ ਨਾਂਵ ਦਾ ਕਾਰਕੀ ਰੂਪਾਂਤਰਨ ਪਾਇਆ ਜਾਂਦਾ ਹੈ। ਜਿਸ ਵਿਚ ਪ੍ਰਾਪਤ ਪੜਨਾਂਵ ਦੀਆਂ ਵੰਨਗੀਆਂ ਲਿਖਤੀ ਅਤੇ ਉਚਾਰਨ ਪੱਧਰ 'ਤੇ ਅੰਤਰ ਮਿਲਦਾ ਹੈ। ਮਸਲਨ: ਤੁਹਾਡਾ ਨੂੰ ਧਿਆਡਾ, ਤੁਹਾਡੇ ਨੂੰ ਧਿਆਡੇ, ਤੁਹਾਡੀਆਂ ਨੂੰ ਧਿਆਡੀਆਂ ਆਦਿ ਹੁੰਦਾ ਹੈ। ਇਸੇ ਤਰ੍ਹਾਂ ਤੁਹਾਨੂੰ ਨੂੰ ਧਿਆਨੂੰ ਜਾਂ ਤਿਆਨੂੰ ਉਚਾਰਿਆ ਜਾਂਦਾ ਹੈ। ਵਿਸ਼ੇਸ਼ਣ ਦੇ ਕਾਰਜ, ਰੂਪਕ ਅਤੇ ਅਰਥ ਪੱਧਰ 'ਤੇ ਵਾਚਦਿਆਂ ਮਾਝੀ ਉਪਭਾਸ਼ਾ ਵਿਚ ਪੰਜਾਬੀ ਦੀਆਂ ਦੂਜੀਆਂ ਉਪਭਾਸ਼ਾਵਾਂ ਨਾਲੋਂ ਕੋਈ ਨਿਰਨਾਇਕ ਵੱਖਰਤਾ ਨਹੀਂ ਮਿਲਦੀ। ਪੰਜਾਬੀ ਦੀਆਂ ਹੋਰਨਾਂ ਉਪਭਾਸ਼ਾਵਾਂ ਦੀ ਤਰ੍ਹਾਂ ਲਿੰਗ, ਵਚਨ ਅਤੇ ਕਾਰਕ ਦੇ ਲਿਹਾਜ

ਨਾਲ ਵਿਸ਼ੇਸ਼ ਦੇ ਅਨੁਸਾਰ ਹੀ ਬਦਲ ਜਾਂਦੇ ਹਨ। ਜਿਵੇਂ :-ਨਿੱਕਾ ਅੰਞਾਣਾ, ਨਿੱਕੇ ਅੰਞਾਣੇ, ਨਿੱਕੀਆਂ ਅੰਞਾਣੀਆਂ। ਕਿਰਿਆ ਰੂਪਾਂ ਵਿਚ ਭੂਤ-ਕ੍ਰਿਦੰਤਾਂ ਦੇ ਨਿਕਟ-ਤਤਸਮੀ ਰੂਪ ਦੀ ਵਰਤੋਂ ਮਾਝੀ ਉਪਭਾਸ਼ਾ ਦੀ ਵਿਸ਼ੇਸ਼ਤਾ ਨੂੰ ਦਰਸਾਉਂਦੇ ਹਨ। ਜਿਵੇਂ :- ਕੀਤਾ, ਸੀਤਾ, ਪੀਤਾ, ਧੋਤਾ, ਦਿੱਤਾ, ਗੁੱਧਾ, ਨ੍ਹਾਤਾ, ਡਿੱਠਾ, ਵਿੱਧਾ ਆਦਿ। ਕਾਲ, ਪੱਖ, ਪੁਰਖ ਆਦਿ ਪੱਖਾਂ ਤੋਂ ਅਧਿਐਨ ਅਧੀਨ ਉਪਭਾਸ਼ਾ ਵਿਚ ਕਿਰਿਆ ਰੂਪਾਂ ਦਾ ਰੂਪਾਂਤਰਨ ਮਿਲਦਾ ਹੈ। ਇਸ ਉਪਭਾਸ਼ਾ ਵੱਖਰੀਆਂ ਸਹਾਇਕ ਕਿਰਿਆਵਾਂ ਮਿਲਦੀਆਂ ਹਨ ਜਿਹਨਾਂ ਦਾ ਰੂਪਾਂਤਰਨ ਕਾਲ ਦੇ ਪੱਖ ਤੋਂ ਹੁੰਦਾ ਹੈ। ਜਿਵੇਂ: **ਵਰਤਮਾਨ ਕਾਲੀ** ਏ, ਨੇ, ਓ, ਆ, ਈ, ਜੇ, ਸੂ, ਐ, **ਭੂਤਕਾਲੀ** ਸਾਂ, ਸੇ, ਸੀ, ਸੌ, ਸਨ, ਸੈ **ਭਵਿੱਖਕਾਲੀ** ਹੋਵਾਂਗੇ, ਹੋਵੇਗਾ, ਹੋਵੇਗੀ, ਹੋਣਗੇ, ਹੋਊ ਆਦਿ ਹੁੰਦੀਆਂ ਹਨ। ਕਿਰਿਆ ਵਿਸ਼ੇਸ਼ਣ ਦੇ ਪੱਖ ਤੋਂ ਮਾਝੀ ਉਪਭਾਸ਼ਾ ਆਪਣੀ ਵੱਖਰੀ ਨੁਹਾਰ ਰੱਖਦੀ ਹੈ। ਜਿਵੇ:-ਝਬਦੇ, ਆਪੂ, ਗਾੜੀ, ਸੁਵਖਤੇ, ਮੂੰਹ-ਝਾਖਰਾ, ਤ੍ਰਿਕਾਲਾਂ, ਲੌਢਾ ਵੇਲਾ, ਅੱਜ, ਭਲਕ, ਕੋਲ, ਨੇੜੇ, ਆਦਿ। ਇਸ ਉਪਭਾਸ਼ਾ ਵਿਚ ਦਾ, ਦੇ, ਦੀ, ਦੀਆਂ, ਤੇ, ਤੋਂ, ਨੇ, ਨੂੰ, ਦੂਰ, ਨੇੜੇ, ਬਾਹਰ, ਪਰੇ, ਸਾਹਮਣੇ, ਕੋਲ, ਨਾਲ, ਪਾਸ, ਉੱਤੇ, ਵਿਚ ,ਦੁਆਰਾ, ਰਾਹੀਂ, ਵਰਗਾ, ਸਮਾਨ, ਜਿਹਾ, ਆਦਿ ਸੰਬੰਧਕ ਮਿਲਦੇ ਹਨ। ਇਹਨਾਂ ਤੋਂ ਬਿਨ੍ਹਾਂ ਇਸ ਉਪਭਾਸ਼ਾ ਵਿਚ ਸੰਬੰਧ-ਸੂਚਕ ਪਿਛੇਤਰ ਵੀ ਮਿਲਦੇ ਹਨ ਜਿਵੇਂ:- ਕੋਠਿਓਂ (ਕੋਠੇ ਤੋਂ) ਪਹਾੜੋਂ (ਪਹਾੜ ਤੋਂ) ਧੁੱਪੇ (ਧੁੱਪ ਵਿਚ) ਅਤੇ ਪੈਰੀਂ (ਪੈਰਾਂ ਨਾਲ) ਆਦਿ। ਇਸ ਵਿਚ ਤੇ ,ਅਤੇ, ਪਰ, ਅਰ, ਸਗੋਂ, ਜੋ, ਜਾਂ, ਜੇ-ਤਾ, ਨਾਲੇ, ਭਾਵੇਂ, ਚਾਹੇ, ਅਥਵਾ, ਨਾ ਕਿ, ਤਾਂ-ਭੀ, ਤਾਹੀਓ, ਸੋ, ਆਦਿ ਯੋਜਕ ਵਰਤੇ ਜਾਂਦੇ ਹਨ। ਮਾਝੀ ਉਪਭਾਸ਼ਾ ਵਿਚ ਬੋਲਚਾਲ ਦੇ ਪੱਧਰ 'ਤੇ ਵੱਖਰੇ ਵਿਸਮਿਕ ਮਿਲਦੇ ਹਨ।

ਸਮਾਜ ਵਿਚ ਰਹਿੰਦਿਆਂ ਵੱਖ-ਵੱਖ ਮਨੁੱਖੀ ਸਮੂਹਾਂ ਦੁਆਰਾ ਵਰਤੀ ਜਾਂਦੀ ਭਾਸ਼ਾ ਦੀ ਸ਼ਬਦਾਵਲੀ ਜਿੱਥੇ ਬਾਹਰੀ ਵਰਤਾਰੇ ਨੂੰ ਪੇਸ਼ ਕਰਦੀ ਹੈ। ਉੱਥੇ ਉਹਨਾਂ ਸਮੂਹਾਂ ਦੇ ਅੰਤਰੀਵੀਂ ਭਾਵਾਂ ਨੂੰ ਅਭਿਵਿਅਕਤ ਕਰਨ ਦੀ ਸਮਰੱਥਾ ਵੀ ਰੱਖਦੀ ਹੈ। ਕਿਉਂਕਿ ਮਨੁੱਖੀ ਭਾਸ਼ਾਵਾਂ ਅੰਦਰ ਹਮੇਸ਼ਾ ਇਕ ਲੁੱਕਵੀਂ ਸ਼ਬਦ ਸ਼ਕਤੀ ਅੰਤਰ ਨਿਹਿਤ ਰਹਿੰਦੀ ਹੈ, ਜਿਸ ਰਾਹੀਂ ਉਹ ਨਵੇਂ-ਨਵੇਂ ਸ਼ਬਦਾਂ ਦੀ ਸਿਰਜਣਾ ਕਰਦੀਆਂ ਰਹਿੰਦੀਆਂ ਹਨ। ਇਹ ਨਵੇਂ ਸ਼ਬਦ ਸਿਰਜਣ ਪ੍ਰਕਿਰਿਆ ਨੂੰ ਹੀ 'ਸ਼ਬਦ ਵਿਉਂਤ' ਜਾਂ 'ਸ਼ਬਦ ਰਚਨਾ' ਕਿਹਾ ਗਿਆ ਹੈ। David Crystal (1986: 35) ਅਨੁਸਾਰ "ਸ਼ਬਦਾਂ ਦੇ ਰਚਨਾ ਵਿਧਾਨ ਵਿਚ ਵੱਖ-ਵੱਖ ਰੂਪ-ਵਿਗਿਆਨਕ ਰੂਪ ਭੇਦਾਂ ਦੀ ਸਮੁੱਚੀ ਪ੍ਰਕਿਰਿਆ ਨੂੰ ਸ਼ਬਦ ਵਿਉਂਤ ਕਿਹਾ ਜਾਂਦਾ ਹੈ ਅਤੇ ਸ਼ਬਦ ਵਿਉਂਤ ਵਿਚ ਹੀ ਰੂਪਾਂਤਰਨ, ਵਿਉਤਪਤੀ ਅਤੇ ਸਮਾਸੀਕਰਨ ਦੀਆਂ ਵਿਧੀਆਂ ਸ਼ਾਮਿਲ ਹੁੰਦੀਆਂ ਹਨ"। ਰੂਪਾਂਤਰਨ ਦੇ ਅੰਤਰਗਤ ਸ਼ਬਦਾਂ ਦੇ ਲਿੰਗ, ਵਚਨ, ਕਾਰਕ ਅਤੇ ਕਾਲ ਅਨੁਸਾਰ ਰੂਪਾਂਤਰਿਤ ਹੋਣ ਵਾਲੇ ਰੂਪ ਆਉਂਦੇ ਹਨ। ਵਿਉਤਪਤੀ ਦੇ ਅੰਤਰਗਤ ਸ਼ਬਦਾਂ ਦੀ ਇਕ ਸ਼੍ਰੇਣੀ ਦੇ ਸ਼ਬਦਾਂ ਤੋਂ ਦੂਜੀ ਸ਼੍ਰੇਣੀ ਦੇ ਸ਼ਬਦਾਂ 'ਚ ਤਬਦੀਲ ਹੋਣ ਦੀ ਪ੍ਰਕਿਰਿਆ ਨਾਲ ਸਬੰਧਿਤ ਨਿਯਮ ਦਿੱਤੇ ਜਾਂਦੇ ਹਨ। ਸਮਾਸੀਕਰਨ ਵਿਚ ਨਵੇਂ ਸ਼ਬਦਾਂ ਦੀ ਰਚਨਾ ਉਹਨਾਂ ਦੇ ਆਪਸੀ ਸੰਜੋਗ ਦਾ ਵੇਰਵਾ ਦਿੱਤਾ ਜਾਂਦਾ ਹੈ। Stephen R. Anderson (1988:168) ਅਨੁਸਾਰ, "ਮਨੁੱਖੀ ਭਾਸ਼ਾਵਾਂ ਵਿਚ ਸ਼ਬਦ ਰਚਨਾ ਲਈ ਤਿੰਨ ਪ੍ਰਕਿਰਿਆਵਾਂ ਵਰਤੀਆਂ ਜਾਂਦੀਆਂ ਹਨ : ਰੂਪਾਂਤਰਨ, ਵਿਉਤਪਤੀ ਅਤੇ ਸਮਾਸੀਕਰਨ"। ਖੋਜ ਅਧੀਨ ਮਾਝੇ ਇਲਾਕੇ 'ਚ ਪ੍ਰਾਪਤ ਸ਼ਬਦਾਵਲੀ ਨੂੰ ਹੇਠ ਲਿਖੇ ਅਨੁਸਾਰ ਵਾਂਚਿਆ ਗਿਆ ਹੈ।

**4.1 ਮੂਲ ਸ਼ਬਦ:**

ਮੂਲ ਸ਼ਬਦਾਂ ਦੀ ਰਚਨਾ ਪ੍ਰਕਿਰਿਆ ਵਿਚ ਆਪਹੁਦਰਾਪਣ ਹੁੰਦਾ ਹੈ। ਹਰ ਭਾਸ਼ਾ ਦੇ ਬੁਲਾਰੇ ਆਪਣੇ ਆਲੇ ਦੁਆਲੇ ਦੇ ਵਸਤੂ ਜਗਤ ਵਿਚੋਂ ਕੁਝ ਅਵਾਜ਼ ਬਿੰਬ ਨਿਸ਼ਚਿਤ ਕਰਦੇ ਹਨ। ਇਹ ਪ੍ਰਕਿਰਿਆ ਵਿਅਕਤੀ-ਸਮੂਹਾਂ ਦੁਆਰਾ ਅਚੇਤ ਰੂਪਾਂ ਵਿਚ ਹੁੰਦੀ ਹੈ ਮਾਝੀ ਉਪਭਾਸ਼ਾ ਦੀ ਸ਼ਬਦਾਵਲੀ ਵਿਚੋਂ ਮੂਲ ਸ਼ਬਦਾਂ ਦੇ ਕੁਝ ਨਮੂਨੇ ਹੇਠ ਲਿਖੇ ਅਨੁਸਾਰ ਹਨ।

| | | | |
|---|---|---|---|
| ਲੱਖ | ਚਾਰ | ਮਾਪ | ਆਨਾ |

| | | | |
|---|---|---|---|
| ਬਹਿ | ਤੋਲ | ਮਣ | ਦਸ |
| ਗਜ਼ | ਸੇਰ | ਫੁਟ | ਸਾਢੇ |
| ਸਵਾ | ਖੰਡ | ਸੌ | ਅੱਧਾ |
| ਤੀਹ | ਪੰਜ | ਦੁਖ | ਪਿੰਡ |
| ਸੱਸ | ਦੁੱਧ | ਘੜਾ | ਭਰ |
| ਫ਼ਲ | ਤੁਰ | ਡਿੱਗ | ਮਿਟ |
| ਘੁਲ | ਜਲ | ਰੱਖ | ਕਰ |
| ਲਿਖ | ਗੁੱਡ | ਗਿਣ | ਛਕ |
| ਧੋਣ | ਦੇਖ | ਬੈਠ | ਡੁੱਬ |
| ਭਿੱਜ | ਵਿਕ | ਹਕ | ਸੱਦ |
| ਦੱਬ | ਮੰਗ | ਉਠ | ਸੁੱਕ |
| ਪੱਕ | ਚੁੰਘ | ਦੌੜ | ਲੇਟ |
| ਖੇਡ | ਗਿਰ | ਛੁੱਟ | ਛੁਟ |
| ਤੁਟ | ਸੜ | ਛਿਪ | ਮੁੜ |
| ਤੁਟ | ਆਣ | ਸਿਊ | ਕਹਿ |
| ਲੱਜ | ਕੋਹ | ਕਰ | ਖਹਿ |
| ਖਲੋ | ਖੜੋ | ਖਾ | ਖੁਸ |
| ਖੋਹ | ਪੋਹ | ਗਵਾ | ਗੁੰਨ੍ਹ |
| ਘੁਸ | ਛਾਣ | ਜਾ | ਜਾਣ |
| ਛੂਹ | ਜੋ | ਝੂਲ | ਡੋਬ |

| | | | |
|---|---|---|---|
| ਮੁੱਛ | ਰਹਿ | ਰਾਹ | ਰਿੰਨ੍ਹ |
| ਰੁੱਸ | ਰੁਝ | ਲੁੱਟ | ਕੱਟ |
| ਉੱਠ | ਜਗਾ | ਚਿਰ | ਪੀ |
| ਧੋ | ਧਵਾ | ਬੋਲ | ਠਰ |
| ਖੁਆ | ਸੁਆ | ਟਲ | ਸੜ |
| ਕੜ੍ਹ | ਪਲ | ਬਲ | ਸਿੱਕ |
| ਸੇਕ | ਟਿਕ | ਟੇਕ | ਗਿੜ |
| ਗੇੜ | ਮੇਲ | ਮੇਟ | ਡੇਗ |
| ਘੁਲ | ਘੋਲ | ਤੁਲ | ਤੋਲ |
| ਜੁੜ | ਵਿਕ | ਵੇਚ | ਪਿਸ |
| ਫੇਹ | ਭੱਜ | ਭੰਨ | ਗਹਿ |
| ਗਾਹ | ਦਿਸ | ਬਾਪ | ਓਟ |
| ਗਲ਼ | ਤੇਜ਼ | ਅੱਕ | ਔੜ |
| ਵੈਰ | ਮਿਲ | ਮਣ | ਰੇਤ |
| ਨਿੱਤ | ਨੱਸ | ਨੱਚ | ਧਨ |
| ਦਰ | ਥੱਕ | ਰੰਗ | ਐਬ |
| ਇਕ | ਇੱਟ | ਸਤ | ਕੰਨ |
| ਖੰਘ | ਖਰ | ਲੋਭ | ਲਾਲ |
| ਮਸ | ਬਣ | ਬਲ | ਲਿਖ |
| ਰੋਗ | ਅੰਗ | ਸੂਟ | ਵੱਢ |

| | | | |
|---|---|---|---|
| ਪੇਟ | ਰਗ਼ | ਕੁੱਖ | ਹਿੰਗ਼ |
| ਮੋਚ | ਸਰੋਂ | ਜੁਟ | ਸਠ |
| ਮੱਠ | ਗੁਣ | ਦੂਤ | ਸੱਪ |
| ਪਾਪ | ਗਾਰ | ਤਾਰ | ਸਾਲ |
| ਹੋਸ਼ | ਜੋਸ਼ | ਤਾਸ਼ | ਨਾਸ਼ |
| ਘਰ | ਗੱਲ | ਦਿਲ | ਲੈਰ |
| ਥਲ | ਧੁੱਪ | ਕਫ਼ | ਸ਼ੌਫ |
| ਤੋਪ | ਸੂਦ | ਗੇਂਦ | ਰੰਨ |
| ਜਪ | ਰੱਬ | ਖੇਤ | ਨੱਥ |
| ਬੈਸ | ਖੰਭ | ਚੋਭ | ਲਾਭ |
| ਲੋਭ | ਦੰਦ | ਨੀਝ | ਲੋਚ |
| ਅੱਗ | ਰੀਝ | ਮੋਰ | ਮੰਜੀ |
| ਝੋਟ | ਸੰਤ | ਸੇਠ | ਜੇਠ |
| ਆਸ | ਵਾਰ | ਜੰਝ | ਲਾਗ |

**4.2 ਸਾਧਿਤ ਸ਼ਬਦ:**

ਹਰ ਭਾਸ਼ਾ ਵਿਚ ਮੂਲ ਜਾਂ ਧਾਤੂ ਸ਼ਬਦਾਂ ਤੋਂ ਅੱਗੇ ਹੋਰ ਨਵੇਂ ਸ਼ਬਦਾਂ ਦੀ ਰਚਨਾ ਲਈ ਅਗੇਤਰ / ਪਿਛੇਤਰ ਲਗਾਏ ਜਾਂਦੇ ਹਨ। ਇਹ ਅਗੇਤਰਾ / ਪਿਛੇਤਰਾ ਰੂਪਾਂਤਰਨ ਅਤੇ ਵਿਉਂਤਪਤ ਦੀ ਪ੍ਰਕਿਰਿਆ ਰਾਹੀਂ ਬਣਾਏ ਜਾਦੇ ਹਨ।

### 4.2.1 ਰੂਪਾਂਤਰਨ:

ਸ਼ਬਦ ਰਚਨਾ ਵਿਚ ਰੂਪਾਂਤਰਨ ਇਕ ਅਜਿਹੀ ਪ੍ਰਕਿਰਿਆ ਹੈ ਜਿਸ ਨਾਲ ਨਾ ਤਾਂ ਨਵੇਂ ਸ਼ਬਦਾਂ ਦੀ ਰਚਨਾ ਹੁੰਦੀ ਹੈ ਅਤੇ ਨਾ ਹੀ ਕਿਸੇ ਸ਼ਬਦ ਸ਼੍ਰੇਣੀ ਵਿਚ ਕੋਈ ਪਰਿਵਰਤਨ ਹੁੰਦਾ ਹੈ। ਇਹ ਪ੍ਰਕਿਰਿਆ ਸ਼ਬਦਾਂ ਦੇ ਰੂਪ ਨਿਰਧਾਰਿਤ ਕਰਕੇ ਉਹਨਾਂ ਦੇ ਵਿਆਕਰਨਕ ਸਬੰਧ ਨਿਰਧਾਰਿਤ ਕਰਦੀ ਹੈ। ਉਪਭਾਸ਼ਾ ਦੀ ਪ੍ਰਾਪਤ ਖੋਜ ਸਮੱਗਰੀ ਵਿਚੋਂ ਮਿਲੇ ਕੁਝ ਸ਼ਬਦਾਂ ਨੂੰ ਰੂਪਾਂਤਰਨ ਪੱਖੋਂ ਵਾਚਿਆ ਗਿਆ ਹੈ।

#### 4.2.1.1 ਨਾਂਵ ਸ਼ਬਦਾਂ ਦਾ ਰੂਪਾਂਤਰਨ :

***/ਓ/ , /ਊ/***

| ਨਾਂਵ | ਪਿਛੇਤਰ | ਵਿਉਤਪਤ ਸ਼ਬਦ | ਵਿਆਕਰਨਕ ਪਰਿਵਰਤਨ | |
|---|---|---|---|---|
| ਕਾਲ਼ | ਓ | ਕਾਲ਼ੋ | ਨਾਂਵ | ਨਾਂਵ |
| ਪ੍ਰਕਾਸ | ਓ | ਪ੍ਰਕਾਸੋ | ਨਾਂਵ | ਨਾਂਵ |
| ਰਾਣ | ਓ | ਰਾਣੋ | ਨਾਂਵ | ਨਾਂਵ |
| ਜੱਗ | ਊ | ਜੱਗੂ | ਨਾਂਵ | ਨਾਂਵ |
| ਸੱਜ | ਊ | ਸੱਜੂ | ਨਾਂਵ | ਨਾਂਵ |
| ਬਾਜ਼ | ਊ | ਬਾਜ਼ੂ | ਨਾਂਵ | ਨਾਂਵ |
| ਰਾਜ | ਊ | ਰਾਜੂ | ਨਾਂਵ | ਨਾਂਵ |
| ਕਾਜ | ਊ | ਕਾਜੂ | ਨਾਂਵ | ਨਾਂਵ |

**/ਉਪ/**

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਉਪ | ਦੇਸ਼ | ਉਪਦੇਸ਼ | ਨਾਂਵ | ਨਾਂਵ |
| ਉਪ | ਵੰਡ | ਉਪਵੰਡ | ਨਾਂਵ | ਨਾਂਵ |
| ਉਪ | ਨੂਰ | ਉਪਨੂਰ | ਨਾਂਵ | ਨਾਂਵ |
| ਉਪ | ਮੇਯ | ਉਪਮੇਯ | ਨਾਂਵ | ਨਾਂਵ |
| ਉਪ | ਮਾਨ | ਉਪਮਾਨ | ਨਾਂਵ | ਨਾਂਵ |
| ਉਪ | ਕਾਰ | ਉਪਕਾਰ | ਨਾਂਵ | ਨਾਂਵ |
| ਉਪ | ਵਾਕ | ਉਪਵਾਕ | ਨਾਂਵ | ਨਾਂਵ |
| ਉਪ | ਨੇਮ | ਉਪਨੇਮ | ਨਾਂਵ | ਨਾਂਵ |

**/ਅ/**

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਅ | ਜਿੱਤ | ਅਜਿੱਤ | ਨਾਂਵ | ਨਾਂਵ |
| ਅ | ਪਵਿੱਤਰ | ਅਪਵਿੱਤਰ | ਨਾਂਵ | ਨਾਂਵ |
| ਅ | ਪਾਰ | ਅਪਾਰ | ਨਾਂਵ | ਨਾਂਵ |

| | | | | |
|---|---|---|---|---|
| ਅ | ਮੂਰਤ | ਅਮੂਰਤ | ਨਾਂਵ | ਨਾਂਵ |
| ਅ | ਵਿੱਦਿਆ | ਅਵਿੱਦਿਆ | ਨਾਂਵ | ਨਾਂਵ |
| ਅ | ਚਾਰ | ਅਚਾਰ | ਨਾਂਵ | ਨਾਂਵ |
| ਅ | ਸਰ | ਅਸਰ | ਨਾਂਵ | ਨਾਂਵ |
| ਅ | ਮਰ | ਅਮਰ | ਨਾਂਵ | ਨਾਂਵ |
| ਅ | ਰੋਗ | ਅਰੋਗ | ਨਾਂਵ | ਨਾਂਵ |

**/ਅਪ/**

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਅਪ | ਜਸ | ਅਪਜਸ | ਨਾਂਵ | ਨਾਂਵ |
| ਅਪ | ਕਰਮ | ਅਪਕਰਮ | ਨਾਂਵ | ਨਾਂਵ |
| ਅਪ | ਮਾਨ | ਅਪਮਾਨ | ਨਾਂਵ | ਨਾਂਵ |

**/ਆਨਾ/**

| **ਨਾਂਵ** | **ਪਿਛੇਤਰ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਰੋਜ਼ | ਆਨਾ | ਰੋਜ਼ਾਨਾ | ਨਾਂਵ | ਨਾਂਵ |
| ਹਰਜ਼ | ਆਨਾ | ਹਰਜ਼ਾਨਾ | ਨਾਂਵ | ਨਾਂਵ |

| | | | | |
|---|---|---|---|---|
| ਨਜ਼ਰ | ਆਨਾ | ਨਜ਼ਰਾਨਾ | ਨਾਂਵ | ਨਾਂਵ |

**/ਅਨੁ/**

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਅਨੁ | ਮਾਨ | ਅਨੁਮਾਨ | ਨਾਂਵ | ਨਾਂਵ |
| ਅਨੁ | ਸਾਰ | ਅਨੁਸਾਰ | ਨਾਂਵ | ਨਾਂਵ |
| ਅਨੁ | ਮਤੀ | ਅਨੁਮਤੀ | ਨਾਂਵ | ਨਾਂਵ |
| ਅਨੁ | ਰਾਗ | ਅਨੁਰਾਗ | ਨਾਂਵ | ਨਾਂਵ |

**/ਆਨ/**

| **ਨਾਂਵ** | **ਪਿਛੇਤਰ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਬਲ | ਆਨ | ਬਲਵਾਨ | ਨਾਂਵ | ਨਾਂਵ |
| ਮਕ | ਆਨ | ਮਕਾਨ | ਨਾਂਵ | ਨਾਂਵ |
| ਜਪ | ਆਨ | ਜਪਾਨ | ਨਾਂਵ | ਨਾਂਵ |

**/ਆਰ/**

| **ਨਾਂਵ** | **ਪਿਛੇਤਰ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਮੁਕ | ਆਰ | ਮੁਕਾਰ | ਨਾਂਵ | ਨਾਂਵ |
| ਠਠ | ਆਰ | ਠਠਿਆਰ | ਨਾਂਵ | ਨਾਂਵ |

| | | | | |
|---|---|---|---|---|
| ਚਮ | ਆਰ | ਚਮਾਰ | ਨਾਂਵ | ਨਾਂਵ |
| ਸੁਨਾ | ਆਰ | ਸੁਨਾਰ | ਨਾਂਵ | ਨਾਂਵ |

**/ਏਰਾ/**

| **ਨਾਂਵ** | **ਪਿਛੇਤਰ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਸੱਪ | ਏਰਾ | ਸਪੇਰਾ | ਨਾਂਵ | ਨਾਂਵ |
| ਮੱਸ਼ | ਏਰਾ | ਮਸ਼ੇਰਾ | ਨਾਂਵ | ਨਾਂਵ |

**/ਈ/**

| **ਨਾਂਵ** | **ਪਿਛੇਤਰ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਸੰਗਲ | ਈ | ਸੰਗਲੀ | ਨਾਂਵ | ਨਾਂਵ |
| ਕੜਛ | ਈ | ਕੜਛੀ | ਨਾਂਵ | ਨਾਂਵ |
| ਕੁਸੈਲ | ਈ | ਕੁਸੈਲੀ | ਨਾਂਵ | ਨਾਂਵ |
| ਕਸੂਰ | ਈ | ਕਸੂਰੀ | ਨਾਂਵ | ਨਾਂਵ |
| ਰੋਟ | ਈ | ਰੋਟੀ | ਨਾਂਵ | ਨਾਂਵ |
| ਸਰਘ | ਈ | ਸਰਘੀ | ਨਾਂਵ | ਨਾਂਵ |
| ਘਗਰ | ਈ | ਘਗਰੀ | ਨਾਂਵ | ਨਾਂਵ |

| | | | | |
|---|---|---|---|---|
| ਪੰਜਾਬ | ਈ | ਪੰਜਾਬੀ | ਨਾਂਵ | ਨਾਂਵ |
| ਬੰਗਾਲ | ਈ | ਬੰਗਾਲੀ | ਨਾਂਵ | ਨਾਂਵ |
| ਗ੍ਰੰਥ | ਈ | ਗ੍ਰੰਥੀ | ਨਾਂਵ | ਨਾਂਵ |

**/ਈ/**

| **ਪੁਲਿੰਗ ਨਾਂਵ** | **ਪਿਛੇਤਰ** | **ਇਲਿੰਗ ਨਾਂਵ ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਜੱਟ | ਈ | ਜੱਟੀ | ਨਾਂਵ | ਨਾਂਵ |
| ਬਿੱਲਾ | ਈ | ਬਿੱਲੀ | ਨਾਂਵ | ਨਾਂਵ |
| ਘੋੜਾ | ਈ | ਘੋੜੀ | ਨਾਂਵ | ਨਾਂਵ |
| ਬਾਮਨ | ਈ | ਬਾਮਨੀ | ਨਾਂਵ | ਨਾਂਵ |

**/ਸਮ/**

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਸਮ | ਰੂਪ | ਸਮਰੂਪ | ਨਾਂਵ | ਨਾਂਵ |
| ਸਮ | ਝੋਤਾ | ਸਮਝੋਤਾ | ਨਾਂਵ | ਨਾਂਵ |
| ਸਮ | ਰਾਟ | ਸਮਰਾਟ | ਨਾਂਵ | ਨਾਂਵ |

| | | | | |
|---|---|---|---|---|
| ਸਮ | ਰੱਥਾ | ਸਮਰੱਥਾ | ਨਾਂਵ | ਨਾਂਵ |
| ਸਮ | ਕਾਲੀ | ਸਮਕਾਲੀ | ਨਾਂਵ | ਨਾਂਵ |
| ਸਮ | ਰਾਜ | ਸਮਰਾਜ | ਨਾਂਵ | ਨਾਂਵ |

**/ਈਅਤ/**

| **ਨਾਂਵ** | **ਪਿਛੇਤਰ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਮਲਕ | ਈਅਤ | ਮਲਕੀਅਤ | ਨਾਂਵ | ਨਾਂਵ |
| ਤਬ | ਈਅਤ | ਤਬੀਅਤ | ਨਾਂਵ | ਨਾਂਵ |
| ਸ਼ਰ | ਈਅਤ | ਸ਼ਰੀਅਤ | ਨਾਂਵ | ਨਾਂਵ |
| ਕੌਮੀ | ਈਅਤ | ਕੌਮੀਅਤ | ਨਾਂਵ | ਨਾਂਵ |
| ਸ਼ਖਸ | ਈਅਤ | ਸ਼ਖਸੀਅਤ | ਨਾਂਵ | ਨਾਂਵ |

**/ਸਰ/**

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਸਰ | ਜ਼ਮੀਨ | ਸਰਜ਼ਮੀਨ | ਨਾਂਵ | ਨਾਂਵ |
| ਸਰ | ਦਲ | ਸਰਦਲ | ਨਾਂਵ | ਨਾਂਵ |
| ਸਰ | ਹੱਦ | ਸਰਹੱਦ | ਨਾਂਵ | ਨਾਂਵ |

| | | | | |
|---|---|---|---|---|
| ਸਰ | ਮਈ | ਸਰਮਈ | ਨਾਂਵ | ਨਾਂਵ |

**/ਸਹਿ/**

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਸਹਿ | ਸਬੰਧ | ਸਹਿਸਬੰਧ | ਨਾਂਵ | ਨਾਂਵ |
| ਸਹਿ | ਪਾਠੀ | ਸਹਿਪਾਠੀ | ਨਾਂਵ | ਨਾਂਵ |
| ਸਹਿ | ਰੂਪ | ਸਹਿਰੂਪ | ਨਾਂਵ | ਨਾਂਵ |
| ਸਹਿ | ਬਾਜ਼ | ਸਹਿਬਾਜ਼ | ਨਾਂਵ | ਨਾਂਵ |

**/ਸਵੈ/**

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਸਵੈ | ਰੱਸ | ਸਵੈਰੱਸ | ਨਾਂਵ | ਨਾਂਵ |
| ਸਵੈ | ਰੱਖ | ਸਵੈਰੱਖ | ਨਾਂਵ | ਨਾਂਵ |
| ਸਵੈ | ਰਾਜ | ਸਵੈਰਾਜ | ਨਾਂਵ | ਨਾਂਵ |
| ਸਵੈ | ਦੇਸ਼ | ਸਵੈਦੇਸ਼ | ਨਾਂਵ | ਨਾਂਵ |
| ਸਵੈ | ਮਾਨ | ਸਵੈਮਾਨ | ਨਾਂਵ | ਨਾਂਵ |

/ਸੁ/

| ਅਗੇਤਰ | ਨਾਂਵ | ਵਿਉਤਪਤ ਸ਼ਬਦ | ਵਿਆਕਰਨਕ ਪਰਿਵਰਤਨ | |
|---|---|---|---|---|
| ਸੁ | ਭਾਗ | ਸੁਭਾਗ | ਨਾਂਵ | ਨਾਂਵ |
| ਸੁ | ਮਾਰਗ | ਸੁਮਾਰਗ | ਨਾਂਵ | ਨਾਂਵ |
| ਸੁ | ਨਿਸਚਿਤ | ਸੁਨਿਸਚਿਤ | ਨਾਂਵ | ਨਾਂਵ |
| ਸੁ | ਹਾਗਾ | ਸੁਹਾਗਾ | ਨਾਂਵ | ਨਾਂਵ |
| ਸੁ | ਪੁੱਤ | ਸਪੁੱਤ | ਨਾਂਵ | ਨਾਂਵ |
| ਸੁ | ਚੱਜ | ਸੁਚੱਜ | ਨਾਂਵ | ਨਾਂਵ |

/ਕਮ/

| ਅਗੇਤਰ | ਨਾਂਵ | ਵਿਉਤਪਤ ਸ਼ਬਦ | ਵਿਆਕਰਨਕ ਪਰਿਵਰਤਨ | |
|---|---|---|---|---|
| ਕਮ | ਚੋਰ | ਕਮਚੋਰ | ਨਾਂਵ | ਨਾਂਵ |
| ਕਮ | ਜ਼ੋਰ | ਕਮਜ਼ੋਰ | ਨਾਂਵ | ਨਾਂਵ |
| ਕਮ | ਅਕਲ | ਕਮਅਕਲ | ਨਾਂਵ | ਨਾਂਵ |
| ਕਮ | ਮਾਨ | ਕਮਾਨ | ਨਾਂਵ | ਨਾਂਵ |
| ਕਮ | ਰੋੜ | ਕਮਰੋੜ | ਨਾਂਵ | ਨਾਂਵ |

**/ਕੁ/**

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਕੁ | ਰੂਪ | ਕੁਰੂਪ | ਨਾਂਵ | ਨਾਂਵ |
| ਕੁ | ਮੱਤ | ਕੁਮੱਤ | ਨਾਂਵ | ਨਾਂਵ |
| ਕੁ | ਬੋਲ | ਕੁਬੋਲ | ਨਾਂਵ | ਨਾਂਵ |
| ਕੁ | ਵੇਲਾ | ਕੁਵੇਲਾ | ਨਾਂਵ | ਨਾਂਵ |
| ਕੁ | ਕਰਮ | ਕੁਕਰਮ | ਨਾਂਵ | ਨਾਂਵ |
| ਕੁ | ਪੁਤ | ਕੁਪੁਤ | ਨਾਂਵ | ਨਾਂਵ |

**/ਪਰ/**

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਪਰ | ਨੋਟ | ਪਰਨੋਟ | ਨਾਂਵ | ਨਾਂਵ |
| ਪਰ | ਉਪਕਾਰ | ਪਰਉਪਕਾਰ | ਨਾਂਵ | ਨਾਂਵ |
| ਪਰ | ਮਾਣੂ | ਪਰਮਾਣੂ | ਨਾਂਵ | ਨਾਂਵ |
| ਪਰ | ਨਾਲਾ | ਪਰਨਾਲਾ | ਨਾਂਵ | ਨਾਂਵ |
| ਪਰ | ਨਾਲੀ | ਪਰਨਾਲੀ | ਨਾਂਵ | ਨਾਂਵ |

| | | | | |
|---|---|---|---|---|
| ਪਰ | ਦੇਸ | ਪਰਦੇਸ | ਨਾਂਵ | ਨਾਂਵ |
| ਪਰ | ਕਾਰ | ਪਰਕਾਰ | ਨਾਂਵ | ਨਾਂਵ |
| ਪਰ | ਫੁੱਲਤ | ਪਰਫੁੱਲਤ | ਨਾਂਵ | ਨਾਂਵ |
| ਪਰ | ਲੋਕ | ਪਰਲੋਕ | ਨਾਂਵ | ਨਾਂਵ |

***/ਪੜ/***

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਪੜ | ਪੋਤਾ | ਪੜਪੋਤਾ | ਨਾਂਵ | ਨਾਂਵ |
| ਪੜ | ਪੋਤੀ | ਪੜਪੋਤੀ | ਨਾਂਵ | ਨਾਂਵ |
| ਪੜ | ਨਾਨਾ | ਪੜਨਾਨਾ | ਨਾਂਵ | ਨਾਂਵ |
| ਪੜ | ਨਾਨੀ | ਪੜਨਾਨੀ | ਨਾਂਵ | ਨਾਂਵ |
| ਪੜ | ਦਾਦਾ | ਪੜਦਾਦਾ | ਨਾਂਵ | ਨਾਂਵ |
| ਪੜ | ਦਾਦੀ | ਪੜਦਾਦੀ | ਨਾਂਵ | ਨਾਂਵ |

***/ਬੇ/***

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਬੇ | ਰਾਗ | ਬੇਰਾਗ | ਨਾਂਵ | ਨਾਂਵ |

| | | | | |
|---|---|---|---|---|
| ਬੇ | ਸਮਝ | ਬੇਸਮਝ | ਨਾਂਵ | ਨਾਂਵ |
| ਬੇ | ਖ਼ਬਰ | ਬੇਖ਼ਬਰ | ਨਾਂਵ | ਨਾਂਵ |
| ਬੇ | ਸੁਰਾ | ਬੇਸੁਰਾ | ਨਾਂਵ | ਨਾਂਵ |
| ਬੇ | ਮੁੱਖ | ਬੇਮੁੱਖ | ਨਾਂਵ | ਨਾਂਵ |

**/ਦੁਰ/**

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਦੁਰ | ਗੰਧ | ਦੁਰਗੰਧ | ਨਾਂਵ | ਨਾਂਵ |
| ਦੁਰ | ਵਿਹਾਰ | ਦੁਰਵਿਹਾਰ | ਨਾਂਵ | ਨਾਂਵ |
| ਦੁਰ | ਲੱਭ | ਦੁਰਲੱਭ | ਨਾਂਵ | ਨਾਂਵ |
| ਦੁਰ | ਮਟ | ਦੁਰਮਟ | ਨਾਂਵ | ਨਾਂਵ |
| ਦੁਰ | ਘਟਨਾ | ਦੁਰਘਟਨਾ | ਨਾਂਵ | ਨਾਂਵ |

**/ਪ੍ਰ/**

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਪ੍ਰ | ਨੀਤ | ਪ੍ਰਨੀਤ | ਨਾਂਵ | ਨਾਂਵ |
| ਪ੍ਰ | ਕਿਰਤ | ਪ੍ਰਕਿਰਤ | ਨਾਂਵ | ਨਾਂਵ |

| | | | | |
|---|---|---|---|---|
| ਪ੍ਰ | ਸਿੰਨੀ | ਪ੍ਰਸਿੰਨੀ | ਨਾਂਵ | ਨਾਂਵ |
| ਪ੍ਰ | ਪੰਚ | ਪ੍ਰਪੰਚ | ਨਾਂਵ | ਨਾਂਵ |
| ਪ੍ਰ | ਫੁਲਤ | ਪ੍ਰਫੁਲਤ | ਨਾਂਵ | ਨਾਂਵ |
| ਪ੍ਰ | ਬਲ | ਪ੍ਰਬਲ | ਨਾਂਵ | ਨਾਂਵ |

***/ਵਿ/***

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਵਿ | ਸਾਰ | ਵਿਸਾਰ | ਨਾਂਵ | ਨਾਂਵ |
| ਵਿ | ਵਰਜਤ | ਵਿਵਰਜਤ | ਨਾਂਵ | ਨਾਂਵ |
| ਵਿ | ਅਰਥ | ਵਿਅਰਥ | ਨਾਂਵ | ਨਾਂਵ |
| ਵਿ | ਸਵਾ | ਵਿਸਵਾ | ਨਾਂਵ | ਨਾਂਵ |
| ਵਿ | ਜੋਗ | ਵਿਜੋਗ | ਨਾਂਵ | ਨਾਂਵ |
| ਵਿ | ਕਾਰ | ਵਿਕਾਰ | ਨਾਂਵ | ਨਾਂਵ |

***/ਨਾ/***

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਨਾ | ਮੁਰਾਦ | ਨਾਮੁਰਾਦ | ਨਾਂਵ | ਨਾਂਵ |

| | | | | |
|---|---|---|---|---|
| ਨਾ | ਨਹੋਰਾ | ਨਾਨਹੋਰਾ | ਨਾਂਵ | ਨਾਂਵ |
| ਨਾ | ਮਰਦ | ਨਾਮਰਦ | ਨਾਂਵ | ਨਾਂਵ |

**/ਗਰ/, /ਗਾਰ/**

| **ਨਾਂਵ** | **ਪਿਛੇਤਰ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਕਾਰੀ | ਗਰ | ਕਾਰੀਗਰ | ਨਾਂਵ | ਨਾਂਵ |
| ਬਾਜ਼ੀ | ਗਰ | ਬਾਜ਼ੀਗਰ | ਨਾਂਵ | ਨਾਂਵ |
| ਜਾਦੂ | ਗਰ | ਜਾਦੂਗਰ | ਨਾਂਵ | ਨਾਂਵ |
| ਸੌਦਾ | ਗਰ | ਸੌਦਾਗਰ | ਨਾਂਵ | ਨਾਂਵ |
| ਮਦਦ | ਗਾਰ | ਮਦਦਗਾਰ | ਨਾਂਵ | ਨਾਂਵ |
| ਯਾਦ | ਗਾਰ | ਯਾਦਗਾਰ | ਨਾਂਵ | ਨਾਂਵ |

**/ਵਾਰ/**

| **ਨਾਂਵ** | **ਪਿਛੇਤਰ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਵੀਰ | ਵਾਰ | ਵੀਰਵਾਰ | ਨਾਂਵ | ਨਾਂਵ |
| ਦਰ | ਵਾਰ | ਦਰਵਾਰ | ਨਾਂਵ | ਨਾਂਵ |
| ਹਮਲਾ | ਵਾਰ | ਹਮਲਾਵਾਰ | ਨਾਂਵ | ਨਾਂਵ |

| | | | | |
|---|---|---|---|---|
| ਤਲ | ਵਾਰ | ਤਲਵਾਰ | ਨਾਂਵ | ਨਾਂਵ |

**/ਣੀ/ ,/ਆਣੀ/**

| **ਪੁਲਿੰਗ ਨਾਂਵ** | **ਪਿਛੇਤਰ** | **ਇਲਿੰਗ ਨਾਂਵ ਵਿਉਤਪਤ ਸ਼ਬਦ** | ਵਿ**ਆਕਰਨਕ ਪਰਿਵਰਤਨ** | |
|---|---|---|---|---|
| ਕੰਙ | ਣੀ | ਕੰਙਣੀ | ਨਾਂਵ | ਨਾਂਵ |
| ਸਿੰਘ | ਣੀ | ਸਿੰਘਣੀ | ਨਾਂਵ | ਨਾਂਵ |
| ਸੰਤ | ਣੀ | ਸੰਤਣੀ | ਨਾਂਵ | ਨਾਂਵ |
| ਸਾਧ | ਣੀ | ਸਾਧਣੀ | ਨਾਂਵ | ਨਾਂਵ |
| ਸੱਪ | ਣੀ | ਸੱਪਣੀ | ਨਾਂਵ | ਨਾਂਵ |
| ਸਿੱਖ | ਣੀ | ਸਿੱਖਣੀ | ਨਾਂਵ | ਨਾਂਵ |

**/ਪੁਣਾ/**

| **ਨਾਂਵ** | **ਪਿਛੇਤਰ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਪੁਣਾ | ਨੰਗ | ਨੰਗਪੁਣਾ | ਨਾਂਵ | ਨਾਂਵ |
| ਪੁਣਾ | ਮੂਰਖ | ਮੂਰਖਪੁਣਾ | ਨਾਂਵ | ਨਾਂਵ |
| ਪੁਣਾ | ਬਾਲ | ਬਾਲਪੁਣਾ | ਨਾਂਵ | ਨਾਂਵ |

**/ਦਾਨ/**

| **ਨਾਂਵ** | **ਪਿਛੇਤਰ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਪੁੰਨ | ਦਾਨ | ਪੁੰਨਦਾਨ | ਨਾਂਵ | ਨਾਂਵ |
| ਕੰਨਿਆ | ਦਾਨ | ਕੰਨਿਆਦਾਨ | ਨਾਂਵ | ਨਾਂਵ |
| ਚਾਹ | ਦਾਨ | ਚਾਹਦਾਨੀ | ਨਾਂਵ | ਨਾਂਵ |
| ਇੱਤਰ | ਦਾਨ | ਇੱਤਰਦਾਨ | ਨਾਂਵ | ਨਾਂਵ |
| ਖਾਨ | ਦਾਨ | ਖਾਨਦਾਨ | ਨਾਂਵ | ਨਾਂਵ |

**/ਖਾਨਾ/**

| **ਨਾਂਵ** | **ਪਿਛੇਤਰ** | **ਵਿਉਤਪਤ ਸ਼ਬਦ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਜੂਆ | ਖਾਨਾ | ਜੂਆਖਾਨਾ | ਨਾਂਵ | ਨਾਂਵ |
| ਪੇਸ਼ਾਬ | ਖਾਨਾ | ਪੇਸ਼ਾਬਖਾਨਾ | ਨਾਂਵ | ਨਾਂਵ |
| ਦਵਾ | ਖਾਨਾ | ਦਵਾਖਾਨਾ | ਨਾਂਵ | ਨਾਂਵ |
| ਦਾਰੂ | ਖਾਨਾ | ਦਾਰੂਖਾਨਾ | ਨਾਂਵ | ਨਾਂਵ |
| ਕਾਰ | ਖਾਨਾ | ਕਾਰਖਾਨਾ | ਨਾਂਵ | ਨਾਂਵ |
| ਡਾਕ | ਖਾਨਾ | ਡਾਕਖਾਨਾ | ਨਾਂਵ | ਨਾਂਵ |

| | | | | |
|---|---|---|---|---|
| ਸ਼ਰਾਬ | ਖਾਨਾ | ਸ਼ਰਾਬਖਾਨਾ | ਨਾਂਵ | ਨਾਂਵ |

**4.2.1.1.1 ਕਿਰਿਆ ਤੋਂ ਨਾਂਵ :**

***/ਨਾ/ , /ਣਾ/***

| **ਧਾਤੂ** | **ਪਿਛੇਤਰ** | **ਵਿਉਤਪਤ ਸ਼ਬਦ** | **ਵਿਆਕਰਣਕ ਪਰਿਵਰਤਨ** |
|---|---|---|---|
| ਲੜ | ਨਾ | ਲੜਨਾ | ਕਿਰਿਆਵਾਚੀ ਨਾਂਵ |
| ਜਲ | ਨਾ | ਜਲਨਾ | ਕਿਰਿਆਵਾਚੀ ਨਾਂਵ |
| ਸੜ | ਨਾ | ਸੜਨਾ | ਕਿਰਿਆਵਾਚੀ ਨਾਂਵ |
| ਜਾ | ਣਾ | ਜਾਣਾ | ਕਿਰਿਆਵਾਚੀ ਨਾਂਵ |
| ਸੁਣ | ਨਾ | ਸੁਣਨਾ | ਕਿਰਿਆਵਾਚੀ ਨਾਂਵ |
| ਪੜ | ਨਾ | ਪੜਨਾ | ਕਿਰਿਆਵਾਚੀ ਨਾਂਵ |
| ਚੱਲ | ਨਾ | ਚੱਲਨਾ | ਕਿਰਿਆਵਾਚੀ ਨਾਂਵ |
| ਮਿਲ | ਨਾ | ਮਿਲਨਾ | ਕਿਰਿਆਵਾਚੀ ਨਾਂਵ |
| ਲੱਗ | ਣਾ | ਲੱਗਣਾ | ਕਿਰਿਆਵਾਚੀ ਨਾਂਵ |

***/ਣੀ/ , /ਨੀ/***

| **ਧਾਤੂ** | **ਪਿਛੇਤਰ** | **ਵਿਉਤਪਤ ਸ਼ਬਦ** | **ਵਿਆਕਰਣਕ ਪਰਿਵਰਤਨ** |
|---|---|---|---|
| ਭਰ | ਨੀ | ਭਰਨੀ | ਇਲਿੰਗ ਨਾਂਵ |

| | | | |
|---|---|---|---|
| ਰਹਿ | ਣੀ | ਰਹਿਣੀ | ਇਲਿੰਗ ਨਾਂਵ |
| ਬਹਿ | ਣੀ | ਬਹਿਣੀ | ਇਲਿੰਗ ਨਾਂਵ |
| ਕਰ | ਨੀ | ਕਰਨੀ | ਇਲਿੰਗ ਨਾਂਵ |
| ਸਹਿ | ਣੀ | ਸਹਿਣੀ | ਇਲਿੰਗ ਨਾਂਵ |
| ਮੰਗ | ਣੀ | ਮੰਗਣੀ | ਇਲਿੰਗ ਨਾਂਵ |

**/ਅਨ/**

| **ਧਾਤੂ (ਸਕਰਮਕ)** | **ਪਿਛੇਤਰ** | **ਵਿਉਤਪਤ ਸ਼ਬਦ** | **ਵਿਆਕਰਣਕ ਪਰਿਵਰਤਨ** |
|---|---|---|---|
| ਲਗ | ਅਨ | ਲਗਾਨ | ਨਾਂਵ |
| ਜੋਤ | ਅਨ | ਜੋਤਨ | ਨਾਂਵ |
| ਮਿਲ | ਅਨ | ਮਿਲਨ | ਨਾਂਵ |
| ਖੋਤ | ਅਨ | ਖੋਤਨ | ਨਾਂਵ |

**/ਆ/**

| **ਧਾਤੂ** | **ਪਿਛੇਤਰ** | **ਵਿਉਤਪਤ ਨਾਂਵ** |
|---|---|---|
| ਰੋਕ | ਆ | ਰੋਕਾ |
| ਤੋਰ | ਆ | ਤੋਰਾ |

| | | |
|---|---|---|
| ਪੱਕ | ਆ | ਪੱਕਾ |
| ਚੱਕ | ਆ | ਚੱਕਾ |
| ਕਾਰ | ਆ | ਕਾਰਾ |
| ਸੁੱਕ | ਆ | ਸੁੱਕਾ |
| ਜ਼ੋਰ | ਆ | ਜ਼ੋਰਾ |
| ਹੱਕ | ਆ | ਹੱਕਾ |
| ਛਾਪ | ਆ | ਛਾਪਾ |

***/ਈ/***

| **ਧਾਤੂ** | **ਪਿਛੇਤਰ** | **ਵਿਆਕਰਨਕ ਪਰਿਵਰਤਨ ਨਾਂਵ** |
|---|---|---|
| ਲਿਖ | ਈ | ਲਿਖਾਈ |
| ਪੜ੍ਹਾ | ਈ | ਪੜ੍ਹਾਈ |
| ਲੜਾ | ਈ | ਲੜਾਈ |
| ਬੋਲ | ਈ | ਬੋਲੀ |
| ਠੱਗ | ਈ | ਠੱਗੀ |
| ਉਸਾਰ | ਈ | ਉਸਾਰੀ |

| | | |
|---|---|---|
| ਤੰਗ | ਈ | ਤੰਗੀ |

**/ਵਟ/**

| **ਧਾਤੂ** | **ਪਿਛੇਤਰ** | **ਇਲਿੰਗ ਨਾਂਵ** |
|---|---|---|
| ਸਜਾ | ਵਟ | ਸਜਾਵਟ |
| ਮਿਲ | ਵਟ | ਮਿਲਾਵਟ |
| ਚਰ | ਵਟ | ਚਰਾਵਟ |
| ਜਗ | ਵਟ | ਜਗਾਵਟ |
| ਰੁਕਾ | ਵਟ | ਰੁਕਾਵਟ |
| ਬਨਾ | ਵਟ | ਬਨਾਵਟ |

**4.2.1.1.2 ਵਿਸ਼ੇਸ਼ਣ ਤੋਂ ਨਾਂਵ :**

**/ਈ/**

| **ਵਿਸ਼ੇਸ਼ਣ** | **ਪਿਛੇਤਰ** | **ਇ. ਲਿੰਗ ਨਾਂਵ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਗਰਮ | ਈ | ਗਰਮੀ | ਨਾਂਵ | ਵਿਸ਼ੇਸ਼ਣ |
| ਨਰਮ | ਈ | ਨਰਮੀ | ਨਾਂਵ | ਵਿਸ਼ੇਸ਼ਣ |
| ਗੱਠੜ | ਈ | ਗੱਠੜੀ | ਨਾਂਵ | ਵਿਸ਼ੇਸ਼ਣ |
| ਲਾਲ | ਈ | ਲਾਲੀ | ਨਾਂਵ | ਵਿਸ਼ੇਸ਼ਣ |

| | | | | |
|---|---|---|---|---|
| ਕਾਲ਼ | ਈ | ਕਾਲ਼ੀ | ਨਾਂਵ | ਵਿਸ਼ੇਸ਼ਣ |
| ਜਾਲ | ਈ | ਜਾਲੀ | ਨਾਂਵ | ਵਿਸ਼ੇਸ਼ਣ |

**/ਆਈ/**

| **ਵਿਸ਼ੇਸ਼ਣ** | **ਪਿਛੇਤਰ** | **ਇ. ਲਿੰਗ ਨਾਂਵ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਬੁਰਾ | ਆਈ | ਬੁਰਾਈ | ਨਾਂਵ | ਵਿਸ਼ੇਸ਼ਣ |
| ਭਰਾ | ਆਈ | ਭਰਾਈ | ਨਾਂਵ | ਵਿਸ਼ੇਸ਼ਣ |
| ਖੱਦਾ | ਆਈ | ਖਦਾਈ | ਨਾਂਵ | ਵਿਸ਼ੇਸ਼ਣ |
| ਖਤਾ | ਆਈ | ਖਤਾਈ | ਨਾਂਵ | ਵਿਸ਼ੇਸ਼ਣ |
| ਭਲਾ | ਆਈ | ਭਲਾਈ | ਨਾਂਵ | ਵਿਸ਼ੇਸ਼ਣ |
| ਤਗੜਾ | ਆਈ | ਤਗੜਾਈ | ਨਾਂਵ | ਵਿਸ਼ੇਸ਼ਣ |

**4.2.1.1.3 ਕਿਰਿਆ ਵਿਸ਼ੇਸ਼ਣ ਤੋਂ ਨਾਂਵ :**

**/ਈ/**

| **ਕਿਰਿਆ ਵਿਸ਼ੇਸ਼ਣ** | **ਪਿਛੇਤਰ** | **ਇਲਿੰਗ ਨਾਂਵ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਤੇਜ਼ | ਈ | ਤੇਜ਼ੀ | ਕਿ.ਵਿ. | ਨਾਂਵ |
| ਕੰਡ | ਈ | ਕੰਡੀ | ਕਿ.ਵਿ. | ਨਾਂਵ |
| ਤੇਲ | ਈ | ਤੇਲੀ | ਕਿ.ਵਿ. | ਨਾਂਵ |

**4.2.1.1.4 ਨਾਂਵ ਤੋਂ ਵਿਸ਼ੇਸ਼ਣ :**

| **ਨਾਂਵ** | **ਵਿਉਤਪਤ ਪਿਛੇਤਰ** | **ਵਿਉਤਪਤ ਵਿਸ਼ੇਸ਼ਣ** |
|---|---|---|
| ਦੇਸ਼ | ਈ | ਦੇਸ਼ੀ |
| ਦੋਸਤ | ਈ | ਦੋਸਤੀ |
| ਰੋਗ | ਈ | ਰੋਗੀ |
| ਧਰਮ | ਈ | ਧਰਮੀ |
| ਜੰਗਲ | ਈ | ਜੰਗਲੀ |
| ਬੇਲ | ਈ | ਬੇਲੀ |
| ਦੋਹਤ | ਈ | ਦੋਹਤੀ |
| ਦੁਸ਼ਮਣ | ਈ | ਦੁਸ਼ਮਣੀ |
| ਠੇਰ | ਈ | ਠੇਰੀ |
| ਜੋਗ | ਈ | ਜੋਗੀ |

**/ਅਨ/**

| **ਅਗੇਤਰ** | **ਨਾਂਵ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਅਨ | ਬੋਲ | ਅਨਬੋਲ | ਨਾਂਵ | ਵਿਸ਼ੇਸ਼ਣ |

| | | | | |
|---|---|---|---|---|
| ਅਨ | ਮੋਲ | ਅਨਮੋਲ | ਨਾਂਵ | ਵਿਸ਼ੇਸ਼ਣ |

**/ਅ/**

| **ਅਗੇਤਰ** | **ਨਾਂਵ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਅ | ਮੀਰ | ਅਮੀਰ | ਨਾਂਵ | ਵਿਸ਼ੇਸ਼ਣ |
| ਅ | ਖੁੱਟ | ਅਖੁੱਟ | ਨਾਂਵ | ਵਿਸ਼ੇਸ਼ਣ |
| ਅ | ਸੂਦ | ਅਸੂਦ | ਨਾਂਵ | ਵਿਸ਼ੇਸ਼ਣ |
| ਅ | ਨਿਆਂ | ਅਨਿਆਂ | ਨਾਂਵ | ਵਿਸ਼ੇਸ਼ਣ |
| ਅ | ਰੋਗ | ਰੋਗ | ਨਾਂਵ | ਵਿਸ਼ੇਸ਼ਣ |

**/ਬੇ/**

| **ਅਗੇਤਰ** | **ਨਾਂਵ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਬੇ | ਸ਼ਰਮ | ਬੇਸ਼ਰਮ | ਨਾਂਵ | ਵਿਸ਼ੇਸ਼ਣ |
| ਬੇ | ਸੁਰ | ਬੇਸੁਰ | ਨਾਂਵ | ਵਿਸ਼ੇਸ਼ਣ |
| ਬੇ | ਜਾਨ | ਬੇਜਾਨ | ਨਾਂਵ | ਵਿਸ਼ੇਸ਼ਣ |
| ਬੇ | ਸਬਰ | ਬੇਸਬਰ | ਨਾਂਵ | ਵਿਸ਼ੇਸ਼ਣ |
| ਬੇ | ਦਿਲ | ਬੇਦਿਲ | ਨਾਂਵ | ਵਿਸ਼ੇਸ਼ਣ |

**/ਬਦ/**

| **ਅਗੇਤਰ** | **ਨਾਂਵ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| **ਬਦ** | ਨੀਤ | ਬਦਨੀਤ | ਨਾਂਵ | ਵਿਸ਼ੇਸ਼ਣ |
| **ਬਦ** | ਕਿਸਮਤ | ਬਦਕਿਸਮਤ | ਨਾਂਵ | ਵਿਸ਼ੇਸ਼ਣ |
| **ਬਦ** | ਕਾਰ | ਬਦਕਾਰ | ਨਾਂਵ | ਵਿਸ਼ੇਸ਼ਣ |
| **ਬਦ** | ਨਾਮ | ਬਦਨਾਮ | ਨਾਂਵ | ਵਿਸ਼ੇਸ਼ਣ |
| **ਬਦ** | ਨੀਤੀ | ਬਦਨੀਤੀ | ਨਾਂਵ | ਵਿਸ਼ੇਸ਼ਣ |

**/ਨਿਰ/**

| **ਅਗੇਤਰ** | **ਨਾਂਵ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਨਿਰ | ਮਲ | ਨਿਰਮਲ | ਨਾਂਵ | ਵਿਸ਼ੇਸ਼ਣ |
| ਨਿਰ | ਦੋਸ਼ | ਨਿਰਦੋਸ਼ | ਨਾਂਵ | ਵਿਸ਼ੇਸ਼ਣ |
| ਨਿਰ | ਮੂਲ | ਨਿਰਮੂਲ | ਨਾਂਵ | ਵਿਸ਼ੇਸ਼ਣ |
| ਨਿਰ | ਆਲਾ | ਨਿਰਾਲਾ | ਨਾਂਵ | ਵਿਸ਼ੇਸ਼ਣ |

**/ਨਿ/**

| **ਅਗੇਤਰ** | **ਨਾਂਵ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਨਿ | ਕੰਮਾ | ਨਿਕੰਮਾ | ਨਾਂਵ | ਵਿਸ਼ੇਸ਼ਣ |

| | | | | |
|---|---|---|---|---|
| ਨਿ | ਵਾਸ | ਨਿਵਾਸ | ਨਾਂਵ | ਵਿਸ਼ੇਸ਼ਣ |
| ਨਿ | ਡਰ | ਨਿਡਰ | ਨਾਂਵ | ਵਿਸ਼ੇਸ਼ਣ |
| ਨਿ | ਰਾਸ | ਨਿਰਾਸ | ਨਾਂਵ | ਵਿਸ਼ੇਸ਼ਣ |
| ਨਿ | ਡਾਲ | ਨਿਡਾਲ | ਨਾਂਵ | ਵਿਸ਼ੇਸ਼ਣ |
| ਨਿ | ਸਲ | ਨਿਸਲ | ਨਾਂਵ | ਵਿਸ਼ੇਸ਼ਣ |
| ਨਿ | ਕਲ | ਨਿਕਲ | ਨਾਂਵ | ਵਿਸ਼ੇਸ਼ਣ |

**/ਹਮ/**

| **ਅਗੇਤਰ** | **ਨਾਂਵ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਹਮ | ਰਾਹੀਂ | ਹਮਰਾਹੀਂ | ਨਾਂਵ | ਵਿਸ਼ੇਸ਼ਣ |
| ਹਮ | ਸਫ਼ਰ | ਹਮਸਫ਼ਰ | ਨਾਂਵ | ਵਿਸ਼ੇਸ਼ਣ |
| ਹਮ | ਪੇਸ਼ਾ | ਹਮਪੇਸ਼ਾ | ਨਾਂਵ | ਵਿਸ਼ੇਸ਼ਣ |
| ਹਮ | ਜਾਤ | ਹਮਜਾਤ | ਨਾਂਵ | ਵਿਸ਼ੇਸ਼ਣ |
| ਹਮ | ਰਾਏ | ਹਮਰਾਏ | ਨਾਂਵ | ਵਿਸ਼ੇਸ਼ਣ |

**/ਅੰਤਰ/**

| **ਅਗੇਤਰ** | **ਨਾਂਵ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਅੰਤਰ | ਮਨ | ਅੰਤਰਮਨ | ਨਾਂਵ | ਵਿਸ਼ੇਸ਼ਣ |
| ਅੰਤਰ | ਮੁਖ | ਅੰਤਰਮੁਖ | ਨਾਂਵ | ਵਿਸ਼ੇਸ਼ਣ |
| ਅੰਤਰ | ਗਿਆਨ | ਅੰਤਰਗਿਆਨ | ਨਾਂਵ | ਵਿਸ਼ੇਸ਼ਣ |
| ਅੰਤਰ | ਜਾਤੀ | ਅੰਤਰਜਾਤੀ | ਨਾਂਵ | ਵਿਸ਼ੇਸ਼ਣ |
| ਅੰਤਰ | ਰਾਸ਼ਟਰੀ | ਅੰਤਰਰਾਸ਼ਟਰੀ | ਨਾਂਵ | ਵਿਸ਼ੇਸ਼ਣ |

**/ਕਮ/**

| **ਅਗੇਤਰ** | **ਨਾਂਵ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਕਮ | ਚੋਰ | ਕਮਚੋਰ | ਨਾਂਵ | ਵਿਸ਼ੇਸ਼ਣ |
| ਕਮ | ਜ਼ੋਰ | ਕਮਜ਼ੋਰ | ਨਾਂਵ | ਵਿਸ਼ੇਸ਼ਣ |
| ਕਮ | ਅੰਕਲ | ਕਮਅੰਕਲ | ਨਾਂਵ | ਵਿਸ਼ੇਸ਼ਣ |
| ਕਮ | ਜਾਤ | ਕਮਜਾਤ | ਨਾਂਵ | ਵਿਸ਼ੇਸ਼ਣ |
| ਕਮ | ਵਖਤ | ਕਮਵਖਤ | ਨਾਂਵ | ਵਿਸ਼ੇਸ਼ਣ |

**/ਖੁਸ਼/**

| **ਅਗੇਤਰ** | **ਨਾਂਵ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਖੁਸ਼ | ਤਬੀਅਤ | ਖੁਸ਼ਤਬੀਅਤ | ਨਾਂਵ | ਵਿਸ਼ੇਸ਼ਣ |
| ਖੁਸ਼ | ਕਿਸਮਤ | ਖੁਸ਼ਕਿਸਮਤ | ਨਾਂਵ | ਵਿਸ਼ੇਸ਼ਣ |
| ਖੁਸ਼ | ਦਿਲ | ਖੁਸ਼ਦਿਲ | ਨਾਂਵ | ਵਿਸ਼ੇਸ਼ਣ |
| ਖੁਸ਼ | ਨਸੀਬ | ਖੁਸ਼ਨਸੀਬ | ਨਾਂਵ | ਵਿਸ਼ੇਸ਼ਣ |

**/ਗੈਰ/**

| **ਅਗੇਤਰ** | **ਨਾਂਵ** | **ਵਿਸ਼ੇਸ਼ਣ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|---|
| ਗੈਰ | ਕੁਦਰਤ | ਕੁਦਰਤੀ | ਗੈਰਕੁਦਰਤੀ | ਨਾਂਵ | ਵਿਸ਼ੇਸ਼ਣ |
| ਗੈਰ | ਸਰਕਾਰ | ਸਰਕਾਰੀ | ਗੈਰਸਰਕਾਰੀ | ਨਾਂਵ | ਵਿਸ਼ੇਸ਼ਣ |
| ਗੈਰ | ਕਾਨੂੰਨ | ਕਾਨੂੰਨੀ | ਗੈਰਕਾਨੂੰਨੀ | ਨਾਂਵ | ਵਿਸ਼ੇਸ਼ਣ |

**/ਆ/**

| **ਨਾਂਵ** | **ਪਿਛੇਤਰ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਨੰਗ | ਆ | ਨੰਗਾ | ਨਾਂਵ | ਵਿਸ਼ੇਸ਼ਣ |
| ਭੁੱਖ | ਆ | ਭੁੱਖਾ | ਨਾਂਵ | ਵਿਸ਼ੇਸ਼ਣ |
| ਮੈਲ | ਆ | ਮੈਲਾ | ਨਾਂਵ | ਵਿਸ਼ੇਸ਼ਣ |

| | | | | |
|---|---|---|---|---|
| ਮੁੰਡ | ਆ | ਮੁੰਡਾ | ਨਾਂਵ | ਵਿਸ਼ੇਸ਼ਣ |
| ਜੇਠ | ਆ | ਜੇਠਾ | ਨਾਂਵ | ਵਿਸ਼ੇਸ਼ਣ |
| ਗੰਦ | ਆ | ਗੰਦਾ | ਨਾਂਵ | ਵਿਸ਼ੇਸ਼ਣ |
| ਪਿਆਸ | ਆ | ਪਿਆਸਾ | ਨਾਂਵ | ਵਿਸ਼ੇਸ਼ਣ |

**/ਈਨ/**

| **ਨਾਂਵ** | **ਪਿਛੇਤਰ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਜ਼ਮ | ਈਨ | ਜ਼ਮੀਨ | ਨਾਂਵ | ਵਿਸ਼ੇਸ਼ਣ |
| ਰੰਗ | ਈਨ | ਰੰਗੀਨ | ਨਾਂਵ | ਵਿਸ਼ੇਸ਼ਣ |
| ਸ਼ੋਕ | ਈਨ | ਸ਼ੋਕੀਨ | ਨਾਂਵ | ਵਿਸ਼ੇਸ਼ਣ |
| ਨਮਕ | ਈਨ | ਨਮਕੀਨ | ਨਾਂਵ | ਵਿਸ਼ੇਸ਼ਣ |

**/ਕਾ/**

| **ਨਾਂਵ** | **ਪਿਛੇਤਰ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਜੱਟ | ਕਾ | ਜੱਟਕਾ | ਨਾਂਵ | ਵਿਸ਼ੇਸ਼ਣ |
| ਦਾਦਾ | ਕਾ | ਦਾਦਕਾ | ਨਾਂਵ | ਵਿਸ਼ੇਸ਼ਣ |
| ਨਾਨਾ | ਕਾ | ਨਾਨਕਾ | ਨਾਂਵ | ਵਿਸ਼ੇਸ਼ਣ |

*/ਊ/ , /ਲੂ/*

| ਨਾਂਵ | ਪਿਛੇਤਰ | ਵਿਸ਼ੇਸ਼ਣ | ਵਿਆਕਰਨਕ ਪਰਿਵਰਤਨ | |
|---|---|---|---|---|
| ਦਿਆਲ | ਊ | ਦਿਆਲੂ | ਨਾਂਵ | ਵਿਸ਼ੇਸ਼ਣ |
| ਕਿਰਪਾ | ਲੂ | ਕਿਰਪਾਲੂ | ਨਾਂਵ | ਵਿਸ਼ੇਸ਼ਣ |
| ਸ਼ਰਦਾ | ਲੂ | ਸ਼ਰਦਾਲੂ | ਨਾਂਵ | ਵਿਸ਼ੇਸ਼ਣ |
| ਝਗੜਾ | ਲੂ | ਝਗੜਾਲੂ | ਨਾਂਵ | ਵਿਸ਼ੇਸ਼ਣ |
| ਹਰਖ | ਲੂ | ਹਰਖਲੂ | ਨਾਂਵ | ਵਿਸ਼ੇਸ਼ਣ |

*/ਈਆ/*

| ਨਾਂਵ | ਪਿਛੇਤਰ | ਵਿਸ਼ੇਸ਼ਣ | ਵਿਆਕਰਨਕ ਪਰਿਵਰਤਨ | |
|---|---|---|---|---|
| ਸ਼ਰਤ | ਈਆ | ਸ਼ਰਤੀਆ | ਨਾਂਵ | ਵਿਸ਼ੇਸ਼ਣ |
| ਮਖੌਲ | ਈਆ | ਮਖੌਲੀਆ | ਨਾਂਵ | ਵਿਸ਼ੇਸ਼ਣ |
| ਜੈਪੁਰ | ਈਆ | ਜੈਪੁਰੀਆ | ਨਾਂਵ | ਵਿਸ਼ੇਸ਼ਣ |
| ਰਾਮਪੁਰ | ਈਆ | ਰਾਮਪੁਰੀਆ | ਨਾਂਵ | ਵਿਸ਼ੇਸ਼ਣ |
| ਡਾਕ | ਈਆ | ਡਾਕੀਆ | ਨਾਂਵ | ਵਿਸ਼ੇਸ਼ਣ |
| ਰਾਮਦਾਸ | ਈਆ | ਰਾਮਦਾਸੀਆ | ਨਾਂਵ | ਵਿਸ਼ੇਸ਼ਣ |

/ਈਲਾ/

| ਨਾਂਵ | ਪਿਛੇਤਰ | ਵਿਸ਼ੇਸ਼ਣ | ਵਿਆਕਰਨਕ ਪਰਿਵਰਤਨ | |
|---|---|---|---|---|
| ਜੋਸ਼ | ਈਲਾ | ਜੋਸ਼ੀਲਾ | ਨਾਂਵ | ਵਿਸ਼ੇਸ਼ਣ |
| ਭੜਕ | ਈਲਾ | ਭੜਕੀਲਾ | ਨਾਂਵ | ਵਿਸ਼ੇਸ਼ਣ |
| ਚਮਕ | ਈਲਾ | ਚਮਕੀਲਾ | ਨਾਂਵ | ਵਿਸ਼ੇਸ਼ਣ |
| ਹਰਖ | ਈਲਾ | ਹਰਖੀਲਾ | ਨਾਂਵ | ਵਿਸ਼ੇਸ਼ਣ |
| ਕੁੜ | ਈਲਾ | ਕੁੜੀਲਾ | ਨਾਂਵ | ਵਿਸ਼ੇਸ਼ਣ |
| ਗਠ | ਈਲਾ | ਗਠੀਲਾ | ਨਾਂਵ | ਵਿਸ਼ੇਸ਼ਣ |
| ਰੰਗ | ਈਲਾ | ਰੰਗੀਲਾ | ਨਾਂਵ | ਵਿਸ਼ੇਸ਼ਣ |
| ਪੱਥਰ | ਈਲਾ | ਪੱਥਰੀਲਾ | ਨਾਂਵ | ਵਿਸ਼ੇਸ਼ਣ |
| ਰਸ | ਈਲਾ | ਰਸੀਲਾ | ਨਾਂਵ | ਵਿਸ਼ੇਸ਼ਣ |

/ਵਰ/

| ਨਾਂਵ | ਪਿਛੇਤਰ | ਵਿਸ਼ੇਸ਼ਣ | ਵਿਆਕਰਨਕ ਪਰਿਵਰਤਨ | |
|---|---|---|---|---|
| ਨਾਮ | ਵਰ | ਨਾਮਵਰ | ਨਾਂਵ | ਵਿਸ਼ੇਸ਼ਣ |
| ਤਾਕਤ | ਵਰ | ਤਾਕਤਵਰ | ਨਾਂਵ | ਵਿਸ਼ੇਸ਼ਣ |

| | | | | |
|---|---|---|---|---|
| ਵਕ਼ਤ | ਵਰ | ਵਕ਼ਤਾਵਰ | ਨਾਂਵ | ਵਿਸ਼ੇਸ਼ਣ |
| ਜ਼ੋਰ | ਵਰ | ਜ਼ੋਰਾਵਰ | ਨਾਂਵ | ਵਿਸ਼ੇਸ਼ਣ |

**/ਵਾਨ/**

| **ਨਾਂਵ** | **ਪਿਛੇਤਰ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਗੁਣ | ਵਾਨ | ਗੁਣਵਾਨ | ਨਾਂਵ | ਵਿਸ਼ੇਸ਼ਣ |
| ਬਲ | ਵਾਨ | ਬਲਵਾਨ | ਨਾਂਵ | ਵਿਸ਼ੇਸ਼ਣ |
| ਧਨ | ਵਾਨ | ਧਨਵਾਨ | ਨਾਂਵ | ਵਿਸ਼ੇਸ਼ਣ |

**/ਗਾਰ/**

| **ਨਾਂਵ** | **ਪਿਛੇਤਰ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਮਦਦ | ਗਾਰ | ਮਦਦਗਾਰ | ਨਾਂਵ | ਵਿਸ਼ੇਸ਼ਣ |
| ਗੁਨਾ | ਗਾਰ | ਗੁਨਾਗਾਰ | ਨਾਂਵ | ਵਿਸ਼ੇਸ਼ਣ |

**/ਨਾਕ/**

| **ਨਾਂਵ** | **ਪਿਛੇਤਰ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਖੌਫ਼ | ਨਾਕ | ਖੌਫ਼ਨਾਕ | ਨਾਂਵ | ਵਿਸ਼ੇਸ਼ਣ |
| ਦਰਦ | ਨਾਕ | ਦਰਦਨਾਕ | ਨਾਂਵ | ਵਿਸ਼ੇਸ਼ਣ |
| ਖ਼ਤਰ | ਨਾਕ | ਖ਼ਤਰਨਾਕ | ਨਾਂਵ | ਵਿਸ਼ੇਸ਼ਣ |

**/ਇਕ/**

| ਨਾਂਵ | ਪਿਛੇਤਰ | ਵਿਸ਼ੇਸ਼ਣ | ਵਿਆਕਰਨਕ ਪਰਿਵਰਤਨ | |
|---|---|---|---|---|
| ਧਰਮ | ਇਕ | ਧਾਰਮਿਕ | ਨਾਂਵ | ਵਿਸ਼ੇਸ਼ਣ |
| ਸਮਾਜ | ਇਕ | ਸਮਾਜਿਕ | ਨਾਂਵ | ਵਿਸ਼ੇਸ਼ਣ |
| ਇਤਿਹਾਸ | ਇਕ | ਇਤਿਹਾਸਿਕ | ਨਾਂਵ | ਵਿਸ਼ੇਸ਼ਣ |
| ਵਿਗਿਆਨ | ਇਕ | ਵਿਗਿਆਨਿਕ | ਨਾਂਵ | ਵਿਸ਼ੇਸ਼ਣ |

**/ਦਾਈ/**

| ਨਾਂਵ | ਪਿਛੇਤਰ | ਵਿਸ਼ੇਸ਼ਣ | ਵਿਆਕਰਨਕ ਪਰਿਵਰਤਨ | |
|---|---|---|---|---|
| ਸੁਖ | ਦਾਈ | ਸੁਖਦਾਈ | ਨਾਂਵ | ਵਿਸ਼ੇਸ਼ਣ |
| ਦੁਖ | ਦਾਈ | ਦੁਖਦਾਈ | ਨਾਂਵ | ਵਿਸ਼ੇਸ਼ਣ |
| ਫ਼ਲ | ਦਾਈ | ਫ਼ਲਦਾਈ | ਨਾਂਵ | ਵਿਸ਼ੇਸ਼ਣ |
| ਰਸ | ਦਾਈ | ਰਸਦਾਈ | ਨਾਂਵ | ਵਿਸ਼ੇਸ਼ਣ |

**4.2.1.1.5 ਕਿਰਿਆ ਤੋਂ ਵਿਸ਼ੇਸ਼ਣ :**

**/ਊ/**

| ਧਾਤੂ | ਪਿਛੇਤਰ | ਕਰਤਰੀ ਵਿਸ਼ੇਸ਼ਣ | ਵਿਆਕਰਨਕ ਪਰਿਵਰਤਨ | |
|---|---|---|---|---|
| ਜਗਾ | ਊ | ਜਗਾਊ | ਕਿਰਿਆ | ਵਿਸ਼ੇਸ਼ਣ |

| | | | |
|---|---|---|---|
| ਖਾ | ਊ | ਖਾਊ | ਕਿਰਿਆ ਵਿਸ਼ੇਸ਼ਣ |
| ਮਾਰ | ਊ | ਮਾਰੂ | ਕਿਰਿਆ ਵਿਸ਼ੇਸ਼ਣ |
| ਦਾਰ | ਊ | ਦਾਰੂ | ਕਿਰਿਆ ਵਿਸ਼ੇਸ਼ਣ |
| ਕਮਾ | ਊ | ਕਮਾਊ | ਕਿਰਿਆ ਵਿਸ਼ੇਸ਼ਣ |

**/ਆਕੜ/**

| **ਧਾਤੂ** | **ਪਿਛੇਤਰ** | **ਕਰਤਰੀ ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** |
|---|---|---|---|
| ਪੀ | ਆਕੜ | ਪੀਆਕੜ | ਕਿਰਿਆ ਵਿਸ਼ੇਸ਼ਣ |
| ਭੁੱਲ | ਆਕੜ | ਭੁੱਲਾਕੜ | ਕਿਰਿਆ ਵਿਸ਼ੇਸ਼ਣ |

**/ਆਰੀ/**

| **ਧਾਤੂ** | **ਪਿਛੇਤਰ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** |
|---|---|---|---|
| ਲਿਖ | ਆਰੀ | ਲਿਖਾਰੀ | ਕਿਰਿਆ ਵਿਸ਼ੇਸ਼ਣ |
| ਭੀਖ | ਆਰੀ | ਭੀਖਾਰੀ | ਕਿਰਿਆ ਵਿਸ਼ੇਸ਼ਣ |
| ਭੰਡ | ਆਰੀ | ਭੰਡਾਰੀ | ਕਿਰਿਆ ਵਿਸ਼ੇਸ਼ਣ |
| ਲੇਖ | ਆਰੀ | ਲੇਖਾਰੀ | ਕਿਰਿਆ ਵਿਸ਼ੇਸ਼ਣ |
| ਖੇਡ | ਆਰੀ | ਖੇਡਾਰੀ | ਕਿਰਿਆ ਵਿਸ਼ੇਸ਼ਣ |

| | | | | |
|---|---|---|---|---|
| ਦੁੱਖ | ਆਰੀ | ਦੁੱਖਾਰੀ | ਕਿਰਿਆ | ਵਿਸ਼ੇਸ਼ਣ |

**/ਈਅਲ/**

| **ਧਾਤੂ** | **ਪਿਛੇਤਰ** | **ਕਰਤਰੀ ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਫਨ | ਈਅਲ | ਫਨੀਅਲ | ਕਿਰਿਆ | ਵਿਸ਼ੇਸ਼ਣ |
| ਮਰ | ਈਅਲ | ਮਰੀਅਲ | ਕਿਰਿਆ | ਵਿਸ਼ੇਸ਼ਣ |
| ਸੜ | ਈਅਲ | ਸੜੀਅਲ | ਕਿਰਿਆ | ਵਿਸ਼ੇਸ਼ਣ |
| ਜਟ | ਈਅਲ | ਜਟੀਅਲ | ਕਿਰਿਆ | ਵਿਸ਼ੇਸ਼ਣ |
| ਅੜ | ਈਅਲ | ਅੜੀਅਲ | ਕਿਰਿਆ | ਵਿਸ਼ੇਸ਼ਣ |

**/ਬੇ/**

| **ਅਗੇਤਰ** | **ਵਿਉਤਪਤ ਵਿਸ਼ੇਸ਼ਣ** | **ਨਾਂਹਵਾਚੀ ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਬੇ | ਗਰਮ | ਬੇਗਰਮ | ਵਿਸ਼ੇ. | ਨਾਂਹਵਾਚੀ ਵਿਸ਼ੇ. |
| ਬੇ | ਸੁਆਦੀ | ਬੇਸੁਆਦੀ | ਵਿਸ਼ੇ. | ਨਾਂਹਵਾਚੀ ਵਿਸ਼ੇ. |
| ਬੇ | ਅਕਲ | ਬੇਅਕਲ | ਵਿਸ਼ੇ. | ਨਾਂਹਵਾਚੀ ਵਿਸ਼ੇ. |
| ਬੇ | ਸ਼ਰਮ | ਬੇਸ਼ਰਮ | ਵਿਸ਼ੇ. | ਨਾਂਹਵਾਚੀ ਵਿਸ਼ੇ. |
| ਬੇ | ਕਸੂਰ | ਬੇਕਸੂਰ | ਵਿਸ਼ੇ. | ਨਾਂਹਵਾਚੀ ਵਿਸ਼ੇ. |

**/ਨਾ/**

| **ਅਗੇਤਰ** | **ਵਿਸ਼ੇਸ਼ਣ** | **ਨਾਂਹਵਾਚੀ ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਨਾ | ਪਾਕ | ਨਾਪਾਕ | ਵਿਸ਼ੇ. | ਨਾਂਹਵਾਚੀ ਵਿਸ਼ੇ. |
| ਨਾ | ਮਨਜ਼ੂਰ | ਨਾਮਨਜ਼ੂਰ | ਵਿਸ਼ੇ. | ਨਾਂਹਵਾਚੀ ਵਿਸ਼ੇ. |
| ਨਾ | ਲਾਇਕ | ਨਾਲਾਇਕ | ਵਿਸ਼ੇ. | ਨਾਂਹਵਾਚੀ ਵਿਸ਼ੇ. |
| ਨਾ | ਖੁਸ਼ | ਨਾਖੁਸ਼ | ਵਿਸ਼ੇ. | ਨਾਂਹਵਾਚੀ ਵਿਸ਼ੇ. |
| ਨਾ | ਸੀਨਾ | ਨਾਸੀਨਾ | ਵਿਸ਼ੇ. | ਨਾਂਹਵਾਚੀ ਵਿਸ਼ੇ. |

**/ਅਤਿ/**

| **ਅਗੇਤਰ** | **ਵਿਸ਼ੇਸ਼ਣ** | **ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** | |
|---|---|---|---|---|
| ਅਤਿ | ਕਠੋਰ | ਅਤਿਕਠੋਰ | ਵਿਸ਼ੇਸ਼ਣ | ਵਿਸ਼ੇਸ਼ਣ |
| ਅਤਿ | ਸੁੰਦਰ | ਅਤਿਸੁੰਦਰ | ਵਿਸ਼ੇਸ਼ਣ | ਵਿਸ਼ੇਸ਼ਣ |
| ਅਤਿ | ਕੋਮਲ | ਅਤਿਕੋਮਲ | ਵਿਸ਼ੇਸ਼ਣ | ਵਿਸ਼ੇਸ਼ਣ |
| ਅਤਿ | ਭਾਵੁਕ | ਅਤਿਭਾਵੁਕ | ਵਿਸ਼ੇਸ਼ਣ | ਵਿਸ਼ੇਸ਼ਣ |

**/ਗੈਰ/**

| **ਅਗੇਤਰ** | **ਵਿਸ਼ੇਸ਼ਣ** | **ਨਾਂਹਵਾਚੀ ਵਿਸ਼ੇਸ਼ਣ** | **ਵਿਆਕਰਨਕ ਪਰਿਵਰਤਨ** |
|---|---|---|---|
| ਗੈਰ | ਜ਼ਿੰਮੇਵਾਰ | ਗੈਰਜ਼ਿੰਮੇਵਾਰ | ਵਿਸ਼ੇਸ਼ਣ ਨਾਂਹਵਾਚੀ ਵਿਸ਼ੇ |
| ਗੈਰ | ਮਜ਼ੂਦਗੀ | ਗੈਰਮਜ਼ੂਦਗੀ | ਵਿਸ਼ੇਸ਼ਣ ਨਾਂਹਵਾਚੀ ਵਿਸ਼ੇ |
| ਗੈਰ | ਜ਼ਰੂਰੀ | ਗੈਰਜ਼ਰੂਰੀ | ਵਿਸ਼ੇਸ਼ਣ ਨਾਂਹਵਾਚੀ ਵਿਸ਼ੇ |
| ਗੈਰ | ਹਾਜ਼ਰ | ਗੈਰਹਾਜ਼ਰ | ਵਿਸ਼ੇਸ਼ਣ ਨਾਂਹਵਾਚੀ ਵਿਸ਼ੇ |
| ਗੈਰ | ਰਸਮੀ | ਗੈਰਰਸਮੀ | ਵਿਸ਼ੇਸ਼ਣ ਨਾਂਹਵਾਚੀ ਵਿਸ਼ੇ |

**4.3 ਸਮਾਸੀਕਰਨ :**

ਸ਼ਬਦ ਰਚਨਾ ਦੀ ਇੱਕ ਪ੍ਰਮੁੱਖ ਵਿਸ਼ੇਸ਼ਤਾ ਸਮਾਸ ਪ੍ਰਕਿਰਿਆ ਹੈ। ਸ਼ਬਦ ਰਚਨਾ ਇੱਕ ਅਜਿਹੀ ਵਿਧੀ ਹੈ ਜਿਸ ਵਿੱਚ ਨਵੇਂ ਸ਼ਬਦਾਂ ਦੀ ਰਚਨਾ ਹੁੰਦੀ ਹੈ। ਸਮਾਸੀਕਰਨ ਵਿੱਚ ਨਵੇਂ ਸ਼ਬਦਾਂ ਦੀ ਰਚਨਾ ਦੋ ਜਾਂ ਦੋ ਤੋਂ ਵੱਧ ਸ਼ਬਦਾਂ ਦੇ ਆਪਸੀ ਸੰਜੋਗ ਤੋਂ ਹੁੰਦੀ ਹੈ। ਚਮਨ ਲਾਲ ਅਗਰਵਾਲ (1979:148) “ਵਿਆਕਰਨ ਵਿੱਚ ਇੱਕ ਜਾਂ ਇੱਕ ਤੋਂ ਵੱਧ ਸ਼ਬਦਾਂ ਦਾ ਸੰਜੋਗ, ਦੋ ਜਾਂ ਦੋ ਤੋਂ ਵਧੇਰੇ ਸ਼ਬਦਾਂ ਦਾ ਇਕੱਠ ਜਿਸ ਵਿੱਚ ਸਬੰਧਕ ਲੋਪ ਹੋਵੇ, ਸਮਾਸ ਅਖਵਾਉਂਦਾ ਹੈ”।

ਦੋ ਜਾਂ ਦੋ ਤੋਂ ਵੱਧ ਸ਼ਬਦਾਂ ਜਾਂ ਰੂਪਾਂ ਦੇ ਜੋੜ ਤੋਂ ਜੋ ਸੁਤੰਤਰ ਸ਼ਬਦ/ਰੂਪ ਬਣਦਾ ਹੈ ਉਸ ਨੂੰ ਸਮਾਸੀ ਸ਼ਬਦ ਕਹਿੰਦੇ ਹਨ। ਦੋ ਜਾਂ ਦੋ ਤੋਂ ਵੱਧ ਸ਼ਬਦਾਂ ਜਾਂ ਰੂਪਾਂ ਦਾ ਜੋ ਸੰਜੋਗ ਹੁੰਦਾ ਹੈ ਉਸ ਨੂੰ ਸਮਾਸ ਕਹਿੰਦੇ ਹਨ।

ਮਾਝੀ ਉਪਭਾਸ਼ਾ ਵਿੱਚ ਸਮਾਸ ਪ੍ਰਕਿਰਿਆ ਦੁਆਰਾ ਨਵੇਂ ਸ਼ਬਦਾਂ ਦੀ ਰਚਨਾ ਹੇਠ ਲਿਖੇ ਅਨੁਸਾਰ ਹੈ:

**4.3.1 ਨਾਂਵ + ਨਾਂਵ**

| **ਨਾਂਵ** | **+** | **ਨਾਂਵ** | **ਸਮਾਸੀ ਸ਼ਬਦ** |
|---|---|---|---|
| ਗੰਗਾ | + | ਜਲ | ਗੰਗਾਜਲ |
| ਹੱਥ | + | ਘੜੀ | ਹੱਥਘੜੀ |
| ਅੰਨ | + | ਜਲ | ਅੰਨਜਲ |
| ਜਲ | + | ਪੌਣ | ਜਲ-ਪੌਣ |
| ਦੁੱਧ | + | ਪੁੱਤ | ਦੁੱਧ-ਪੁੱਤ |
| ਚਰਨ | + | ਕਮਲ | ਚਰਨ-ਕਮਲ |
| ਸੂਰਜ | + | ਗ੍ਰਹਿਣ | ਸੂਰਜ-ਗ੍ਰਹਿਣ |
| ਫੁੱਲ | + | ਵਾੜੀ | ਫੁੱਲਵਾੜੀ |
| ਹੱਥ | + | ਪੈਰ | ਹੱਥ-ਪੈਰ |
| ਬਾਲ | + | ਬੱਚੇ | ਬਾਲ-ਬੱਚੇ |
| ਜਗਤ | + | ਤਮਾਸ਼ਾ | ਜਗਤ-ਤਮਾਸ਼ਾ |
| ਪੋਣ | + | ਪਾਣੀ | ਪੋਣ-ਪਾਣੀ |
| ਯਾਰ | + | ਬੇਲੀ | ਯਾਰ-ਬੇਲੀ |
| ਦਾਣਾ | + | ਪੱਠਾ | ਦਾਣਾ-ਪੱਠਾ |
| ਮਾਂ | + | ਪਿਉ | ਮਾਂ-ਪਿਉ |
| ਗੁੱਲੀ | + | ਡੰਡਾ | ਗੁੱਲੀ-ਡੰਡਾ |

**4.3.2 ਵਿਸ਼ੇਸ਼ਣ+ਨਾਂਵ**

| | | | |
|---|---|---|---|
| ਬਦ | + | ਨਾਮ | ਬਦਨਾਮ |

| | | | |
|---|---|---|---|
| ਖ਼ੂਬ | + | ਸੂਰਤ | ਖ਼ੂਬਸੂਰਤ |
| ਪੀਲਾ | + | ਭੂਕ | ਪੀਲਾ-ਭੂਕ |
| ਵੱਡ | + | ਮੁੱਲਾ | ਵੱਡਮੁੱਲਾ |
| ਚਿੱਟਾ | + | ਦੁੱਧ | ਚਿੱਟਾ-ਦੁੱਧ |
| ਲੱਖ | + | ਪਤੀ | ਲੱਖਪਤੀ |
| ਕਾਲਾ | + | ਪਾਣੀ | ਕਾਲਾਪਾਣੀ |
| ਮਹਾ | + | ਜਨ | ਮਹਾਜਨ |
| ਵੱਡਾ | + | ਡੇਰਾ | ਵੱਡ-ਡੇਰਾ |
| ਕੋਡ | + | ਡੋਡਾ | ਕੋਡ-ਡੋਡਾ |

**4.3.3 ਨਾਂਵ+ਕਿਰਦੰਤ**

| | | | |
|---|---|---|---|
| ਘੋੜ | + | ਦੋੜ | ਘੋੜ-ਦੋੜ |
| ਦੇਸ਼ | + | ਨਿਕਾਲਾ | ਦੇਸ਼-ਨਿਕਾਲਾ |
| ਝੋਲੀ | + | ਚੁੱਕ | ਝੋਲੀ-ਚੁੱਕ |
| ਕੰਨ | + | ਪਾਟਾ | ਕੰਨ-ਪਾਟਾ |
| ਜ਼ੇਬ | + | ਕਤਰਾ | ਜ਼ੇਬ-ਕਤਰਾ |
| ਮੂੰਹ | + | ਤੋੜ | ਮੂੰਹ-ਤੋੜ |
| ਸਿਰ | + | ਮੁੰਨੀ | ਸਿਰ-ਮੁੰਨੀ |
| ਸਿਰ | + | ਬੀਤੀ | ਸਿਰ-ਬੀਤੀ |

**4.3.4 ਵਿਸ਼ੇਸ਼ਣ+ਵਿਸ਼ੇਸ਼ਣ**

| | | | |
|---|---|---|---|
| ਲਾਲ | + | ਸੂਹਾ | ਲਾਲ-ਸੂਹਾ |

| | | | |
|---|---|---|---|
| ਕਾਲਾ | + | ਸਿਆਹ | ਕਾਲਾ-ਸਿਆਹ |
| ਭਲਾ | + | ਬੁਰਾ | ਭਲਾ-ਬੁਰਾ |
| ਉੱਚਾ | + | ਨੀਵਾਂ | ਉੱਚਾ-ਨੀਵਾਂ |
| ਵੱਡਾ | + | ਛੋਟਾ | ਵੱਡਾ-ਛੋਟਾ |
| ਚਿੱਟਾ | + | ਸਫ਼ੈਦ | ਚਿੱਟਾ-ਸਫ਼ੈਦ |
| ਪੀਲਾ | + | ਜ਼ਰਦ | ਪੀਲਾ-ਜ਼ਰਦ |
| ਜਾਣੂ | + | ਪਛਾਣੂ | ਜਾਣੂ-ਪਛਾਣੂ |
| ਰਿਸ਼ਟ | + | ਪੁਸ਼ਟ | ਰਿਸ਼ਟ-ਪੁਸ਼ਟ |

**4.3.5 ਕਿਰਦੰਤ + ਕਿਰਦੰਤ**

| | | | |
|---|---|---|---|
| ਨਿੱਤ | + | ਨੇਮ | ਨਿੱਤਨੇਮ |
| ਲੜਾਈ | + | ਭੜਾਈ | ਲੜਾਈ-ਭੜਾਈ |
| ਸਦਾ | + | ਬਹਾਰ | ਸਦਾ-ਬਹਾਰ |
| ਇੱਧਰ | + | ਉਧਰ | ਇੱਧਰ-ਉਧਰ |
| ਪਿਛ | + | ਲੱਗ | ਪਿਛਲੱਗ |
| ਦੇਖ | + | ਭਾਲ | ਦੇਖਭਾਲ |
| ਬੋਲ | + | ਚਾਲ | ਬੋਲਚਾਲ |
| ਲੈਣ | + | ਦੇਣ | ਲੈਣ-ਦੇਣ |

**4.3.6 ਪੜਨਾਂਵ + ਪੜਨਾਂਵ**

| | | | |
|---|---|---|---|
| ਮੇਰਾ | + | ਤੇਰਾ | ਮੇਰਾ-ਤੇਰਾ |
| ਏਸੇ | + | ਤਰ੍ਹਾਂ | ਏਸ-ਤਰ੍ਹਾਂ |

| | | | |
|---|---|---|---|
| ਤੂੰ | + | ਤੂੰ | ਤੂੰ-ਤੂੰ |
| ਮੈਂ | + | ਮੈਂ | ਮੈਂ-ਮੈਂ |
| ਆਪਣੇ | + | ਆਪ | ਆਪਣੇ-ਆਪ |
| ਸਾਡਾ | + | ਤਾੜਾ | ਸਾਡਾ-ਤਾੜਾ |

**4.3.7 ਕਿਰਿਆ + ਕਿਰਿਆ**

| | | | |
|---|---|---|---|
| ਹੱਸਣਾ | + | ਖੇਡਣਾ | ਹੱਸਣਾ-ਖੇਡਣਾ |
| ਖਾਧਾ | + | ਪੀਤਾ | ਖਾਧਾ-ਪੀਤਾ |
| ਆਉਣਾ | + | ਜਾਣਾ | ਆਉਣਾ-ਜਾਣਾ |
| ਖਾਵੋ | + | ਪੀਵੋ | ਖਾਵੋ-ਪੀਵੋ |
| ਡਾਟਿਆ | + | ਫਿਟਕਾਰਿਆਂ | ਡਾਟਿਆ-ਫਿਟਕਾਰਿਆਂ |
| ਆਈ | + | ਗਈ | ਆਈ-ਗਈ |
| ਜੀਉਂਦੇ + | | ਜਾਗਦੇ | ਜੀਉਂਦੇ-ਜਾਗਦੇ |
| ਮਾਰਾ | + | ਮਾਰੀ | ਮਾਰਾ-ਮਾਰੀ |
| ਮੰਨਣਾ | + | ਮੰਨਾਉਣਾ | ਮੰਨਣਾ-ਮੰਨਾਉਣਾ |

**4.3.8 ਕਿਰਿਆ + ਨਾਂਵ**

| | | | |
|---|---|---|---|
| ਹੱਸ | + | ਮੁੱਖ | ਹੱਸਮੁੱਖ |
| ਭਰ | + | ਪੇਟ | ਭਰ-ਪੇਟ |
| ਉਡਣ | + | ਖਟੋਲਾ | ਉਡਣ-ਖਟੋਲਾ |
| ਲੁਕਣ | + | ਮੀਟੀ | ਲੁਕਣ-ਮੀਟੀ |

ਮਾਝੀ ਉਪਭਾਸ਼ਾ ਦੀ ਇੱਕਤਰ ਕੀਤੀ ਸ਼ਬਦਾਵਲੀ ਵਿਚ ਦੂਹਰੇ ਸਮਾਸ ਵੀ ਮਿਲਦੇ ਹਨ।ਨਮੂਨੇ ਵਜੋਂ:

**4.3.9 ਦੂਹਰੇ ਸਮਾਸ :**

ਮੈਂ ਤਾਂ ਉਸ ਨੂੰ **ਲੱਭ-ਲੱਭ** ਕੇ ਮਰ ਗਿਆ ।

**ਭਰਾ-ਭਰਾ** ਦਾ ਬੜਾ ਪਿਆਰ ਏ।

**ਤੁਰ-ਤੁਰ** ਕੇ ਮੇਰੇ ਪੈਰੀਂ ਛਾਲੇ ਪੈ ਗਏ ਨੇ ।

**ਹੱਸਦਿਆਂ-ਹੱਸਦਿਆਂ** ਢਿੱਡੀ ਪੀੜਾ ਪੈ ਗਈਆਂ।

ਉਹ ਖਾਲ **ਟੱਪਦੇ-ਟੱਪਦੇ** ਡਿੱਗ ਪਿਆ ।

**ਤੁਰਦੇ-ਤੁਰਦੇ** ਸਾਨੂੰ ਰਾਹ ਵਿਚ ਹੀ ਰਾਤ ਪੈ ਗਈ।

ਸਾਡੇ ਗੱਲ **ਕਰਦੇ-ਕਰਦੇ** ਉਸ ਨੂੰ ਨੀਂਦ ਆ ਗਈ।

**ਨੱਸਦਿਆਂ-ਨੱਸਦਿਆਂ** ਹਰਵੀਰ ਨੂੰ ਠੇਡਾ ਲੱਗਾ।

**ਬੋਲਦਿਆਂ-ਬੋਲਦਿਆਂ** ਮੰਤਰੀ ਦਾ ਗਲ ਸੁੱਕ ਗਿਆ

ਉਪਰੋਕਤ ਚਰਚਾ ਤੋਂ ਬਾਅਦ ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਕਿ ਇਹ ਉਪਭਾਸ਼ਾ ਸ਼ਬਦਾਵਲੀ ਅਤੇ ਬਣਤਰ ਪੰਜਾਬੀ ਦੀਆਂ ਹੋਰਨਾਂ ਉਪਭਾਸ਼ਾਵਾਂ ਨਾਲੋਂ ਕੁਝ ਵੱਖਰਤਾ ਮਿਲਦੀ ਹੈ। ਇਹ ਵੱਖਰਤਾ ਜਿਥੇ ਵਿਆਕਰਨਕ ਪੱਧਰ ਤੇ ਇਸ ਦੀ ਪਹਿਚਾਣ ਨੂੰ ਪੰਜਾਬੀ ਦੀਆਂ ਦੂਸਰੀਆਂ ਉਪਭਾਸ਼ਾਵਾਂ ਤੋਂ ਵੱਖਰਾ ਕਰਦੀ ਹੈ ਉਥੇ ਪੰਜਾਬੀ ਭਾਸ਼ਾ ਦੇ ਟਕਸਾਲੀ ਰੂਪ ਦੇ ਨੇੜਲੇ ਰੂਪ ਵਿਚੋ ਮਾਝੀ ਉਪਭਾਸ਼ਾ ਦੀ ਮਹੱਤਤਾ ਨੂੰ ਸਥਾਪਿਤ ਕਰਦੀ ਹੈ। ਇਸ ਵਿਚ ਸਮਾਸ ਪ੍ਰਕਿਰਿਆ ਦੁਆਰਾ ਵੀ ਨਵੇਂ ਸ਼ਬਦਾਂ ਦੀ ਰਚਨਾ ਹੁੰਦੀ ਹੈ। ਸਮਾਸ ਪ੍ਰਕਿਰਿਆ ਦੁਆਰਾ ਇਹ ਰਚਨਾ ਨਾਂਵ, ਪੜਨਾਂਵ, ਕਿਰਿਆ ਅਤੇ ਕਿਰਿਆ ਵਿਸ਼ੇਸ਼ਣ ਦੇ ਪੱਧਰ 'ਤੇ ਹੁੰਦੀ ਹੈ।

ਸਮਾਜ ਵਿਚ ਭਾਸ਼ਾ ਦੀ ਵਰਤੋਂ ਵਿਭਿੰਨ ਭਾਸ਼ਾਈ ਸਥਿਤੀਆਂ ਦੇ ਅੰਤਰਗਤ ਹੁੰਦੀ ਹੈ। ਇਕ ਬੰਦੇ ਦੀ ਦੂਜੇ ਬੰਦੇ ਨਾਲ ਗੱਲਬਾਤ ਦਾ ਛਿਣ ਹੀ ਭਾਸ਼ਾਈ ਸਥਿਤੀ ਹੈ। ਇਕ ਦੂਜੇ ਨਾਲ ਗੱਲਬਾਤ ਦੇ ਰੂਪ ਵਿਚ ਭਾਸ਼ਾ ਨੂੰ ਵਾਕਾਂ ਰਾਹੀਂ ਪ੍ਰਗਟ ਕੀਤਾ ਜਾਂਦਾ ਹੈ। ਇਸ ਤਰ੍ਹਾਂ ਦੀ ਗੱਲਬਾਤ ਵਿਆਕਰਨ ਦਾ ਇਕ ਵਾਕ ਵੀ ਹੋ ਸਕਦਾ ਹੈ ਅਤੇ ਉਸ ਦੇ ਕਈ ਵਾਕ ਵੀ। ਜਦੋਂ ਵਿਅਕਤੀ ਗੱਲਬਾਤ ਨਹੀਂ ਕਰਦਾ ਕੇਵਲ ਕੋਈ ਬਿਆਨ ਹੀ ਕਰਦਾ ਹੈ ਤਾਂ ਉਸ ਸਮੇਂ ਉਸ ਦਾ ਬਿਆਨ ਵਾਕਾਂ ਰਾਹੀਂ ਹੀ ਨੇਪਰੇ ਚੜ੍ਹਦਾ ਹੈ। ਇਹ ਬੋਲਚਾਲ ਜਾਂ ਬਿਆਨ ਹੀ ਭਾਸ਼ਾ ਹੈ। ਇਸ ਲਈ ਕਿਹਾ ਜਾਂਦਾ ਹੈ ਕਿ ਭਾਸ਼ਾ ਵਾਕਾਂ ਦਾ ਸਮੂਹ ਹੈ। ਭਾਸ਼ਾ ਇਕ ਅਮੂਰਤ ਵਜੂਦ ਹੈ ਅਤੇ ਵਾਕ ਉਸ ਦਾ ਸਮੂਰਤ ਚਿੱਤਰ। ਸੋਸਿਊਰ ਨੇ ਭਾਸ਼ਾ ਦੇ ਇਸ ਵਰਤਾਰੇ ਨੂੰ ਲਾਂਗ ਤੇ ਪੈਰੋਲ ਨਾਲ ਉਜਾਗਰ ਕੀਤਾ ਅਤੇ ਚੌਮਸਕੀ ਨੇ ਸਮਰੱਥਾ ਤੇ ਨਿਭਾਉ ਦੇ ਸੰਕਲਪ ਰਾਹੀਂ ਇਸੇ ਤੱਥ ਨੂੰ ਨਖੇੜਿਆ ਹੈ। ਆਧੁਨਿਕ ਭਾਸ਼ਾ ਵਿਗਿਆਨਕ ਵਿਸ਼ਲੇਸ਼ਣ ਦਾ ਮੁੱਖ ਮੰਤਵ ਵਾਕ ਦੇ ਸਾਧਨ ਰਾਹੀਂ ਭਾਸ਼ਾ ਜਾਂ ਮੂਲ ਵਿਆਕਰਨ ਤੱਕ ਪਹੁੰਚਣਾ ਹੈ। ਇਸ ਮੰਤਵ ਦੀ ਸਿੱਧੀ ਲਈ ਕਿਸੇ ਭਾਸ਼ਾ-ਭਾਈਚਾਰੇ ਦੇ ਬੁਲਾਰਿਆਂ ਦੁਆਰਾ ਵੱਖ-ਵੱਖ ਸਥਿਤੀ ਵਿਚ ਬੋਲੇ ਗਏ ਵਾਕਾਂ ਤੋਂ ਭਾਸ਼ਾ ਦਾ ਅਨੁਮਾਨ ਲਾ ਕੇ, ਨਿਯਮਾਂ ਨੂੰ ਲੱਭਿਆ ਜਾਂਦਾ ਹੈ। ਇਸ ਅਧਿਆਇ ਵਿਚ ਅਸੀਂ ਮਾਝੀ ਉਪਭਾਸ਼ਾ ਦੇ ਭਾਸ਼ਾਈ ਸਰਵੇਖਣ ਦੌਰਾਨ ਪ੍ਰਾਪਤ ਵਾਕਾਂ ਦਾ ਵਿਆਕਰਨਕ ਅਧਿਐਨ ਵਿਭਿੰਨ ਭਾਸ਼ਾਈ ਸਥਿਤੀਆਂ ਅਨੁਸਾਰ ਹੀ ਕੀਤਾ ਹੈ। (ਨੋਟ: 'ਸਰਵੇਖਣ ਦੌਰਾਨ ਪ੍ਰਾਪਤ ਵਾਕਾਵਲੀ ਅੰਤਿਕਾ 2 ਵਿਚ ਦਿੱਤੀ ਗਈ ਹੈ'। ਇਸ ਅਧਿਆਇ ਵਿਚ ਵਰਤੀ ਗਈ ਸਮੱਗਰੀ ਜ਼ਿਆਦਾਤਰ ਪਿੰਡ ਸੋਹੀਆ, ਕੋਟਲੀ ,ਰੱਤਾ ਅਤੇ ਚੌਗਾਵਾ ਤੋਂ ਇੱਕਠੀ ਕੀਤੀ ਗਈ ਹੈ)

**5.0 ਮਾਝੀ ਉਪਭਾਸ਼ਾ ਦੇ ਵਾਕ :**

ਖੋਜ ਦੌਰਾਨ ਮਾਝੀ ਉਪਭਾਸ਼ਾ ਦੇ ਵਾਕਾਂ ਦੀਆਂ ਹੇਠਾਂ ਲਿਖੀਆਂ ਕਿਸਮਾਂ ਮਿਲਦੀਆਂ ਹਨ।

ਅਧੂਰੇ ਵਾਕ

ਸਧਾਰਨ ਵਾਕ

ਸੰਯੁਕਤ ਵਾਕ

ਮਿਸ਼ਰਤ ਵਾਕ

**5.1 ਅਧੂਰੇ ਵਾਕ:**

ਮਾਝੀ ਉਪਭਾਸ਼ਾ ਦੀ ਬੋਲਚਾਲ ਦੀ ਭਾਸ਼ਾ ਵਿਚੋਂ ਵਾਕਾਂ ਦੀਆਂ ਕੁਝ ਅਜਿਹੀਆਂ ਵੰਨਗੀਆਂ ਮਿਲਦੀਆਂ ਹਨ, ਜਿਹੜੀਆਂ ਕਿਸੇ ਹੁੰਗਾਰੇ ਦੀ ਮਦਦ ਨਾਲ ਆਪਣਾ ਕਾਰਜ ਪੂਰਾ ਕਰਦੀਆਂ ਹਨ। ਅਜਿਹੇ ਵਾਕਾਂ ਨੂੰ ਅਧੂਰੇ ਵਾਕਾਂ ਦੀ ਵੰਨਗੀ ਵਿਚ ਰੱਖਿਆ ਗਿਆ ਹੈ। ਅੱਗੋਂ ਇਹਨਾਂ ਵਾਕਾਂ ਨੂੰ ਹੇਠਾਂ ਤਿੰਨ ਉਪ-ਵੰਨਗੀਆਂ ਵਿਚ ਵੰਡਿਆ ਗਿਆ ਹੈ:

**5.1.1 ਰੁਕਾਵਟ ਵਾਲੇ ਵਾਕ:**

ਇਹਨਾਂ ਵਾਕਾਂ ਦਾ ਉਚਾਰਨ ਵਕਤਾ ਦੀ ਮਾਨਸਿਕ ਸਥਿਤੀ ਨਾਲ ਜੁੜਿਆ ਹੁੰਦਾ ਹੈ। ਅਜਿਹੇ ਵਾਕਾਂ ਦੇ ਉਚਾਰਨ ਸਮੇਂ ਵਕਤਾ ਕਿਸੇ ਕਾਰਨ ਵਾਕ ਨੂੰ ਅਧੂਰਾ ਛੱਡ ਦਿੰਦਾ ਹੈ ਜਾਂ ਬੋਲਦਿਆਂ-ਬੋਲਦਿਆਂ ਉਸ ਨੂੰ ਵਿਚਕਾਰ ਤੋਂ ਕੋਈ ਟੋਕ ਦਿੰਦਾ ਹੈ।

1. ਪਾਣੀ ਪੀਉਗੇ ਕ ਚਾਹ।

2. ਮਨਦੀਪ ਨਹੀਂ ਮਨਪ੍ਰੀਤ।

3. ਮੇਰੇ ਪਿੰਡ ਦਾ ਸਰਪੰਚ ਨਹੀ ਸੋਹੀਆ ਪਿੰਡ ਦਾ।

4. ਹਾਡੇ ਪਿੰਡ ਦਾ ਲੰਬਰਦਾਰ ਨਹੀਂ ਲਾਗੇਂ ਪਿੰਡ ਦਾ।

5.ਸੁਖਦੇਵ ਦੇ ਮੁੰਡੇ ਦੀ ਗੱਲ ਨਹੀ ਮਲਕੀਤ ਦੇ।

**5.1.2 ਇਕ ਸ਼ਬਦੀ ਵਾਕ:**

ਜਦੋਂ ਬੁਲਾਰਿਆਂ ਵਿਚਕਾਰ ਗੱਲਬਾਤ ਦੌਰਾਨ ਇੱਕ ਦੂਜੇ ਤੋਂ ਪੁੱਛੇ ਸਵਾਲ ਦਾ ਉੱਤਰ ਹਾਂ ਜਾਂ ਨਾਂਹ ਵਿਚ ਹੀ ਦਿੱਤਾ ਜਾਵੇ ਤਾਂ ਅਜਿਹਾ ਉੱਤਰ ਇਕ ਸ਼ਬਦੀ ਵਾਕ ਦਾ ਰੂਪ ਹੁੰਦੇ ਹਨ।ਇਸ ਕਿਸਮ ਦੇ ਵਾਕਾਂ ਨੂੰ ਪੁੱਛੇ ਗਏ ਸਵਾਲਾਂ ਦੇ ਸੰਦਰਭ ਵਿਚ ਹੀ ਸਮਝਿਆ ਜਾ ਸਕਦਾ ਹੈ।ਜਿਵੇਂ:

7. ਤਾਡੇ ਇਕ ਕੁੜੀ ਏ ?

8. ਹਾਂ।

9. ਤੇਰਾ ਪਿੰਡ ਅੰਬਰਸਰ ਦੇ ਕੋਲ ਏ ?

10. ਹਾਂ।

11. ਦਲੀਪ ਦਾ ਛੋਟਾ ਮੁੰਡਾ ਪਟਵਾਰੀ ਏ ?

12. ਨਹੀਂ।

**5.1.3 ਸੰਦਰਭੀ ਵਾਕ** :

ਅਜਿਹੇ ਵਾਕਾਂ ਵਿਚ ਵਕਤਾ ਪੂਰਾ ਵਾਕ ਬੋਲਣ ਦੀ ਬਜਾਏ ਉਸ ਦਾ ਇਕ ਅੰਸ਼ ਹੀ ਬੋਲਦਾ ਹੈ। ਇਸ ਕਿਸਮ ਦੇ ਵਾਕ ਨਾਂਵ ਵਾਕੰਸ਼, ਵਿਸ਼ੇਸ਼ਣ ਵਾਕੰਸ਼, ਕਿਰਿਆ ਵਾਕੰਸ਼ ਹੁੰਦੇ ਹਨ।ਜਿਵੇਂ :

13. ਕਿੱਧਰ ਜਾਣੈ ?

14. ਬੜਾ ਉਡੀਕਿਆ ਤੈਨੂੰ ?

15. ਘਰ ਕੌਣ-ਕੌਣ ਆ ?

16. ਵਿਆਹ ਵਿਊਹ ਕਰਾ ਲਿਆ ਕਨ੍ਹਈਂ ?

17. ਕਿੰਨੀਆਂ ਟਿਕਟਾਂ ?

18. ਰੋਟੀ ਕਿਸ ਨੇ ਬਣਾਈ ?

19. ਹਰਪ੍ਰੀਤ ਨੇ ।

20. ਰਮਨ ਨੂੰ ਕਿਸ ਨੇ ਮਾਰਿਆ ?

21. ਗੁਰਦੀਪ ਨੇ।

22. ਰੋਟੀ ਕੋਣ ਖਾਂਦਾ ?

23. ਕੁੜੀ।

**5.2 ਸਧਾਰਨ ਵਾਕਾਂ ਦੇ ਤੱਤ:**

ਵਾਕ ਬਣਤਰ ਵਿਚ ਨਾਂਵ ਵਾਕੰਸ਼ ਤੇ ਕਿਰਿਆ ਵਾਕੰਸ਼ ਤੋਂ ਇਲਾਵਾ ਕੁਝ ਹੋਰ ਤੱਤ ਵੀ ਵਿਚਰਦੇ ਹਨ, ਜਿਹਨਾਂ ਨੂੰ ਵਾਂਕ ਵਿਚ ਨਾਂਵ ਅਤੇ ਕਿਰਿਆ ਦੇ ਵਧਾਵੇਂ ਤੱਤਾਂ ਦੀ ਸ਼੍ਰੇਣੀ ਅਧੀਨ ਰੱਖਿਆ ਗਿਆ ਹੈ।ਮਾਝੀ ਉਪਭਾਸ਼ਾ ਵਿਚਲੇ ਨਾਂਵ/ ਕਿਰਿਆ ਦੇ ਵਧਾਵੇ ਤੱਤਾਂ ਨੂੰ ਅੱਗੇ ਵਾਂਚਿਆ ਗਿਆ ਹੈ :

**5.2.1 ਨਾਂਵ ਦੇ ਵਧਾਵੇ ਤੱਤ :**

**5.2.1.1 ਨਾਂਵ ਵਾਕੰਸ਼:**

24. **ਕੁੜੀ ਪੜ੍ਹਨ** ਡਈ ਏ।

25. **ਹਰਮੇਲ ਦੀ ਕੁੜੀ** ਪੜ੍ਹਨ ਡਈ ਏ।

26. **ਸਰਪੰਚ ਦੇ ਹਰਮੇਲ ਦੀ ਕੁੜੀ** ਪੜ੍ਹਨ ਡਈ ਏ।

27. **ਖੇੜੀ ਸੋਹੀਆ ਵਾਲੇ ਸਰਪੰਚ ਦੇ ਹਰਮੇਲ ਦੀ ਕੁੜੀ** ਪੜ੍ਹਨ ਡਈ ਏ।

ਉਪਰੋਕਤ ਨਾਂਵ ਵਾਕੰਸ਼ ਬਣਤਰ ਵਿਚ 'ਕੁੜੀ' ਮੁੱਖ ਸ਼ਬਦ ਦੇ ਨਾਲ ਹੋਰ ਵਿਸ਼ੇਸ਼ਣ ਕੇ ਵਾਕ ਦੀ ਲੰਬਾਈ ਵਿਚ ਵਾਧਾ ਕਰਦੇ ਹਨ।ਵਾਕ ਨੰ: 27 ਵਿਚ ਨਾਂਵ, ਪੜਨਾਂਵ ਤੋਂ ਇਲਾਵਾ ਸਬੰਧਕ ਅਤੇ ਦਬਾਵਾਚੀ ਸ਼ਬਦ ਵੀ ਵਿਚਰ ਰਹੇ ਹਨ।

**5.2.1.2 ਨਾਂਵ:**

28. **ਰਾਮ** ਕੱਲ ਆਇਆ।

29. **ਪਰਮ** ਖੇਡਦਾ ਏ।

30. **ਜਾਣਕੀ ਦੇਵੀ**।

31. **ਸੁਰਜੀਤ ਕੁਮਾਰ**

**5.2.1.3 ਨਾਂਵ + ਸਬੰਧਕ:**

ਇਸ ਕਿਸਮ ਦੇ ਵਾਕਾਂ ਦੀ ਬਣਤਰ ਵਿਚ ਨਾਂਵ ਦੇ ਨਾਲ ਸਬੰਧਕ ਦੀ ਵਰਤੋਂ ਕੀਤੀ ਜਾਂਦੀ ਹੈ। ਜਿਵੇਂ :

32. ਨੈਣਾ ਦੇਵੀ ਮਾਤਾ ਦਾ ਮੇਲਾ ਲੱਗਾ ਏ।

33. ਕਾਲੇ ਨੇ ਸੈਰ ਜਾਣਾ ਏ ।

34. ਗੁਰਚਰਨ ਨੇ ਪਰੌਂਠਾ ਖਾਧਾ।

35. ਬਿੱਟੂ ਨੇ ਸ਼ੀਸ਼ਾ ਤੋੜਿਆ ਏ।

**5.2.1.4 ਨਾਂਵ + ਸਬੰਧਕ + ਦਬਾਵਾਚੀ:**

ਇਸ ਤਰ੍ਹਾਂ ਦੀ ਬਣਤਰ ਵਿਚ ਨਾਂਵ ਦੇ ਨਾਲ ਸਬੰਧਕ ਤੇ ਦਬਾਵਾਚੀ ਸ਼ਬਦ ਆਉਂਦੇ ਹਨ। ਦਬਾਵਾਚੀ ਸ਼ਬਦ ਦੀ ਵਰਤੋਂ ਵਕਤਾ ਆਪਣੀ ਗੱਲ ਵੱਲ ਧਿਆਨ ਦਿਵਾਉਣ ਜਾਂ ਮਨਾਉਣ ਲਈ ਕਰਦਾ ਹੈ। ਜਿਵੇਂ:

36. ਗੁੱਗੇ ਪੀਰ ਦਾ ਵੀ ਮੱਥਾ ਟੇਕਿਆ ਏ।

37. ਜੀਤੇ ਹੋਰੀਂ ਵੀ ਨਹੀ ਆਏ।

38. ਮੌਲਵੀ ਜਿੱਥੇ ਵੀ ਖਲੋਂਦਾ ਭੀੜ ਇੱਕਠੀ ਹੋ ਜਾਂਦੀ।

**5.2.1.5 ਨਾਂਵ + ਸਬੰਧਕ + ਵਿਸ਼ੇਸ਼ਣ + ਨਾਂਵ:**

ਇਸ ਕਿਸਮ ਦੀ ਵਾਕ ਬਣਤਰ ਵਿਚ ਨਾਂਵ ਦੇ ਨਾਲ ਸਬੰਧਕ ਆ ਕੇ ਪਿੱਛੇ ਵਿਸ਼ੇਸ਼ਣ ਅਤੇ ਨਾਂਵ ਵੀ ਵਿਚਰਦੇ ਹਨ। ਜਿਵੇਂ:

39. ਦਿਆਲ ਦਾ ਛੋਟਾ ਮੁੰਡਾ ਪਟਵਾਰੀ ਲੱਗ ਗਿਆ।

40. ਸਿਆਮ ਦਾ ਵੱਡਾ ਮੁੰਡਾ ਫ਼ੋਜੀ ਏ।

**5.2.1.6 ਸੰਖਿਆ + ਨਾਂਵ + ਸਬੰਧਕ**

ਇਸ ਤਰ੍ਹਾਂ ਦੇ ਵਾਕਾਂ ਵਿਚ ਸੰਖਿਆ ਦੀ ਵਰਤੋਂ ਨਾਂਵ ਤੋਂ ਪਹਿਲਾਂ ਕੀਤੀ ਜਾਂਦੀ ਹੈ।

41. ਕਿੰਨੇ ਘਰ ਨੇ ਇਸ ਪਿੰਡ 'ਚ ।

42. ਅੱਸੀਆਂ ਸਾਲਾਂ ਦੀ ਤਾਂ ਹੋਵੇਗੀ।

43. ਵੀਹ ਸਾਲ ਜੀਤੇ ਨਾਲ ਸੀਰ ਕੀਤਾ ਏ।

**5.2.1.7 ਕਿਰਿਆ ਵਿਸ਼ੇਸ਼ਣ + ਨਾਂਵ + ਸਬੰਧਕ + ਸੰਖਿਆ + ਨਾਂਵ**

ਇਸ ਤਰ੍ਹਾਂ ਦੀ ਵਾਕ ਬਣਤਰ ਵਿਚ ਸੰਖਿਆ ਅਖ਼ੀਰ ਵਾਲੇ ਨਾਂਵ ਤੋਂ ਪਹਿਲਾਂ ਆਉਂਦੀ ਹੈ।ਜਿਵੇਂ:

44. ਪਹਿਲਾ ਮਹਾਰਾਜਾ ਸਿਵਾਜੀ ਦਾ ਇਕ ਖਾਨਦਾਨ ਇਥੇ ਰਹਿੰਦਾ ਹੀ ।

45.ਪਿਛਲੇ ਸਾਲ ਤੂੜੀ ਦੀਆਂ ਦਸ ਟਰਾਲੀਆਂ ਹੋਈਆਂ ਨੇ।

**5.2.1.8 ਕਿਰਿਆ ਵਿਸ਼ੇਸ਼ਣ + ਨਾਂਵ + ਨਾਂਵ + ਸਬੰਧਕ + ਕਿਰਿਆ ਵਿਸ਼ੇਸ਼ਣ**

ਇਸ ਤਰ੍ਹਾਂ ਦੀ ਵਾਕ ਬਣਤਰ ਵਿਚ ਦੋ ਨਾਂਵ ਇਕੱਠੇ ਵਿਚਰਦੇ ਹਨ।ਜਿਵੇਂ :

46. ਹੁਣ ਨਿਆਣੈ ਸਕੂਲ ਨੂੰ ਸੱਤ ਵਜੇ ਜਾਂਦੇ ਨੇ।

47. ਅੱਜ-ਕੱਲ੍ਹ ਜਰਨੈਲ ਪੜ੍ਹਨ ਲਈ ਪਿੰਡੋਂ ਦੂਰ ਪੈਦਲ ਜਾਂਦਾ ਏ।

**5.2.1.9 ਨਾਂਵ + ਕਿਰਿਆ ਵਿਸ਼ੇਸ਼ਣ + ਵਿਸ਼ੇਸ਼ਣ + ਨਾਂਵ + ਨਾਂਵ + ਸਬੰਧਕ + ਕਿਰਿਆ ਵਿਸ਼ੇਸ਼ਣ**

48. ਫਿਰਨੀ ਜਿਹੜੀ ਵਾਹਰਲੀ ਸੜਕ ਪਿੰਡ ਦੇ ਆਲੇ ਦੁਆਲੇ ਜਾਂਦੀ ਏ ਓਹ ਨੂੰ ਕਹਿੰਦੇ ਨੇ।

49.ਮੈਹਿੰ ਜਿਹੜੀ ਪਹਿਲਾ ਪਿੰਡੋਂ ਨਰਿੰਦਰ ਤੋਂ ਖਰੀਦੀ ਹੀ ਓਹ ਵੇਚ ਦਿੱਤੀ ਏ।

**5.2.2 ਕਿਰਿਆ ਦੇ ਵਧਾਵੇਂ :**

**5.2.2.1 ਮੁੱਖ ਕਿਰਿਆ**

ਇਸ ਕਿਸਮ ਦੇ ਵਾਕਾਂ ਵਿਚ ਮੁੱਖ ਕਿਰਿਆ ਇੱਕਲੇ ਹੀ ਕਿਰਿਆ ਵਾਕੰਸ਼ ਦਾ ਕਾਰਜ ਨਿਭਾਉਂਦੀ ਹੈ।ਜਿਵੇਂ :

50. ਰੋਟੀ ਖਾਓ।

51. ਹੌਲੀ ਤੁਰੋ।

52. ਹੌਲੀ ਬੋਲੋ।

53. ਮੈਂ ਫ਼ਲ ਖਾਵਾਂਗਾ।

**5.2.2.2 ਮੁੱਖ ਕਿਰਿਆ + ਸਹਾਇਕ ਕਿਰਿਆ**

ਇਸ ਕਿਸਮ ਦੇ ਵਾਕਾਂ ਵਿਚ ਮੁੱਖ ਕਿਰਿਆ ਦੇ ਨਾਲ ਸਹਾਇਕ ਕਿਰਿਆ ਵੀ ਵਿਚਰਦੀ ਹੈ।ਜਿਵੇਂ :

54. ਇਹ ਕੀ ਭਾ ਲਾਇਆ ਏ ?

55. ਸ਼ਾਮ ਨੂੰ ਕੀ ਕਰਦੇ ਓ ?

56. ਮੁੰਡਾ ਕਿੱਥੇ ਗਿਆ ਐ ।

57. ਤੁਹੀਂ ਅੱਧੀ ਰਾਤ ਤੀਕ ਪੜ੍ਹਦੇ ਸੌ ?

58. ਗੁੱਸਾ ਭੈੜਾ ਹੁੰਦਾ ਆ।

**5.2.2.3 ਮੁੱਖ ਕਿਰਿਆ + ਮੁੱਢਲੀ ਸੰਚਾਲਕ ਕਿਰਿਆ**

59. ਰਾਮੂ ਤਾ ਹੁਣੇ ਤੁਰਨ ਲੱਗਾ।

60. ਭਿੰਦਰ ਕਿਥੇ ਜਾਣ ਡਿਆ ਏ।

61. ਬੱਚਾ ਦੁੱਧ ਪੀ ਚੁੱਕਾ ਏ।

62. ਮਾਸਟਰ ਪੜ੍ਹਾਉਣ ਡਿਆ।

63. ਉਹ ਪਿੰਡ ਨੂੰ ਜਾਣ ਡਿਆ

**5.2.2.4 ਮੁੱਖ ਕਿਰਿਆ + ਗਤੀਵਾਚਕ ਸੰਚਾਲਕ ਕਿਰਿਆ**

64. ਮੈਂ ਪਿੰਡ ਸੋਹੀਆਂ ਚ ਰਹਿੰਦਾ ਆਂ।

65. ਓਹ ਤਾਂ ਕਦੋਂ ਦਾ ਜਾ ਰਿਹਾ ਏ।

**5.2.2.5 ਮੁੱਖ ਕਿਰਿਆ + ਮੁੱਢਲੀ ਸੰਚਾਲਕ ਕਿਰਿਆ + ਸਹਾਇਕ ਕਿਰਿਆ**

66. ਮੰਦਰ ਤਾ ਹਾਲੇ ਬਣਨ ਡਿਆ ਏ।

67. ਨਵਾਂ ਸਿਖਲਾਈ ਸੈਂਟਰ ਬਣਨ ਡਿਆ ਏ।

68. ਨਦੀ ਹੌਲੀ ਹੌਲੀ ਵਗਣ ਡਈ ਸੀ।

69. ਮੁੰਡੇ ਗਾਉਣ ਡਏ ਨੇ।

**5.2.2.6 ਮੁੱਖ ਕਿਰਿਆ + ਕਰਮਣੀ ਸੰਚਾਲਕ ਕਿਰਿਆ + ਸਹਾਇਕ ਕਿਰਿਆ**

70. ਫ਼ੈਕਟਰੀ ਵੱਲੋਂ ਜਿਹੜੀ ਸਹਾਇਤਾ ਬਣਦੀ ਦਿੱਤੀ ਜਾਂਦੀ ਏ।

71.ਖੇਤੀ ਵਿਚੋਂ ਜਿਹੜਾ ਹਿੱਸਾ ਬਣਦਾ ਦਿੱਤਾ ਜਾਂਦਾ ਏ ।

**5.2.2.7 ਮੁੱਖ ਕਿਰਿਆ + ਮੁੱਢਲੀ ਸੰਚਾਲਕ ਕਿਰਿਆ + ਗਤੀਵਾਚਕ ਸੰਚਾਲਕ ਕਿਰਿਆ+ਸਹਾਇਕ ਕਿਰਿਆ**

72. ਸਰਕਾਰ ਵੱਲੋ ਵੀ ਮੈਨੂੰ ਪੈਨਸ਼ਨ ਦਿੱਤੀ ਜਾਂਦੀ ਰਹੀ ਏ।

73. ਪਿੰਡ ਵਿਚੋਂ ਵੀ ਮੈਨੂੰ ਮਦਦ ਦਿੱਤੀ ਜਾਂਦੀ ਰਹੀ ਏ ।

**5.2.2.8 ਮੁੱਖ ਕਿਰਿਆ+ਕਰਮਣੀਵਾਚਕ ਸੰਚਾਲਕ ਕਿਰਿਆ + ਸੰਭਾਵੀ ਸੰਚਾਲਕ ਕਿਰਿਆ + ਸਹਾਇਕ ਕਿਰਿਆ**

74. ਜੀਤੇ ਕੋਲੋ ਏ ਜ਼ਮੀਨ ਤਾ ਵਾਹੀ ਨਹੀਂ ਜਾ ਸਕਦੀ ਹੀ।

75.ਪਿਤਾ ਤੋਂ ਐ ਮਕਾਨ ਤਾ ਵੰਡਿਆਂ ਨਹੀਂ ਜਾ ਸਕਦਾ ਏ।

**5.2.2.9 ਮੁੱਖ ਕਿਰਿਆ+ਮੁੱਢਲੀ ਸੰਚਾਲਕ ਕਿਰਿਆ +ਸੰਭਾਵੀ ਸੰਚਾਲਕ ਕਿਰਿਆ + ਸਹਾਇਕ ਕਿਰਿਆ**

76. ਲੋੜੇ ਵੇਲੇ ਓਹਨਾਂ ਦੇ ਨਿਆਣੇ ਆ ਜਾਇਆ ਕਰਦੇ ਹੀ।

77.ਮੇਲੇ ’ਤੇ ਓਹਨਾਂ ਦੀ ਭੂਆ ਆ ਜਾਇਆ ਕਰਦੀ ਏ।

### 5.3.1 ਸਾਧਾਰਨ ਵਾਕ ਬਣਤਰ ਦੇ ਆਧਾਰ 'ਤੇ:

#### 5.3.1.1 ਵਿਸ਼ਾ* + ਅਕਰਮਕ ਕਿਰਿਆ

78. ਬੱਚਾ ਹੱਸਣ ਡਿਆ।

79. ਮੁੰਡੇ ਹੱਸਣ ਡਏ ਆ।

ਇਸ ਤਰ੍ਹਾਂ ਦੇ ਸਧਾਰਨ ਵਾਕਾਂ ਵਿਚ ਇੱਕ ਨਾਂਵ ਵਾਕੰਸ਼ ਹੁੰਦਾ ਹੈ ਜੋ ਵਾਕ ਦੇ ਉਦੇਸ਼/ਕਰਤਾ ਅਤੇ ਵਿਸ਼ੇ ਵਜੋਂ ਕਾਰਜ ਕਰਦਾ ਹੈ। ਵਾਕ (78) ਵਿਚ 'ਬੱਚਾ`, ਵਾਕ (79) ਵਿੱਚ 'ਮੁੰਡੇ` ਨਾਂਵ ਵਾਕੰਸ਼ ਹਨ। ਇਹਨਾਂ ਵਾਕਾਂ ਦੀ ਕਿਰਿਆ ਅਕਰਮਕ ਹੁੰਦੀ ਹੈ। ਵਾਕ (78) ਵਿਚ 'ਹੱਸਣ ਡਿਆ` ਅਤੇ ਵਾਕ (79) ਵਿਚ 'ਹੱਸਣ ਡਏ ਆ` ਅਕਰਮਕ ਕਿਰਿਆਵਾਂ ਹਨ।

#### 5.3.1.2 ਵਿਸ਼ਾ + ਪੂਰਕ + ਅਕਰਮਕ ਕਿਰਿਆ

80. ਹਾਕਮ ਡਾਕਟਰ ਆ।

81. ਪ੍ਰੀਤੀ ਨਰਸ ਆ।

ਮਾਝੀ ਉਪਭਾਸ਼ਾ ਦੇ ਇਸ ਤਰ੍ਹਾਂ ਦੇ ਸਧਾਰਨ ਵਾਕਾਂ ਵਿੱਚ ਦੋ ਨਾਂਵ ਜਾਂ ਪੜਨਾਂਵ ਸ਼੍ਰੇਣੀ ਦੇ ਸ਼ਬਦ ਵਿਚਰਦੇ ਹਨ। ਦੂਜੇ ਨੰਬਰ ਤੇ ਆਉਣ ਵਾਲਾ ਨਾਂਵ/ਪੜਨਾਂਵ ਪਹਿਲੇ ਨੰਬਰ ਤੇ ਆਉਣ ਵਾਲੇ ਨਾਂਵ/ਪੜਨਾਂਵ ਦੇ ਪੂਰਕ ਵਜੋਂ ਆਉਂਦਾ ਹੈ। ਜਿਵੇਂ ਵਾਕ (80) ਵਿਚ 'ਡਾਕਟਰ`, 'ਹਾਕਮ` ਦਾ ਪੂਰਕ ਹੈ ਅਤੇ ਵਾਕ(81) ਵਿੱਚ 'ਨਰਸ`, 'ਪ੍ਰੀਤੀ` ਦੇ ਪੂਰਕ ਵਜੋਂ ਵਿਚਰਦਾ ਹੈ।

#### 5.3.1.3 ਵਿਸ਼ਾ + ਵਿਧੇਈ ਵਿਸ਼ੇਸ਼ਣ + ਅਕਰਮਕ ਕਿਰਿਆ

82. ਮੁੰਡਾ ਕਾਲਾ ਵਾ।

83. ਮੁੰਡੇ ਕਾਲੇ ਆ

ਇਸ ਕਿਸਮ ਦੇ ਸਧਾਰਨ ਵਾਕਾਂ ਵਿੱਚ ਇੱਕ ਵਿਸ਼ਾ/ਨਾਂਵ ਵਾਕੰਸ਼ ਅਤੇ ਇੱਕ ਵਿਧੇਈ ਵਿਸ਼ੇਸ਼ਣ

ਟਿੱਪਣੀ *'ਵਿਸ਼ਾ' ਕਰਤਾ ਅਤੇ ਉਦੇਸ਼ ਦੋਵਾਂ ਲਈ ਵਰਤਿਆ ਗਿਆ ਹੈ।

ਵਾਕੰਸ਼ ਹੁੰਦਾ ਹੈ। ਵਿਧੇਈ ਵਿਸ਼ੇਸ਼ਣ ਵਾਕੰਸ਼, ਵਾਕ ਦੇ ਵਿਸ਼ੇ ਦੀ ਵਿਸ਼ੇਸ਼ਤਾ ਹੀ ਦੱਸਦਾ ਹੈ। ਵਾਕ (82) ਵਿਚ ਵਿਧੇਈ ਵਿਸ਼ੇਸ਼ਣ 'ਕਾਲਾ' ਨਾਂਵ ਵਾਕੰਸ਼ 'ਮੁੰਡਾ' ਦੀ ਵਿਸ਼ੇਸ਼ਤਾ ਦੱਸਦਾ ਹੈ। ਅਤੇ ਵਾਕ (83) ਵਿੱਚ ਵਿਧੇਈ ਵਿਸ਼ੇਸ਼ਣ 'ਕਾਲੇ' ਨਾਂਵ ਵਾਕੰਸ਼ 'ਮੁੰਡੇ' ਦੀ ਵਿਸ਼ੇਸ਼ਤਾ ਦੱਸਦਾ ਹੈ। 'ਕਾਲਾ' ਅਤੇ 'ਕਾਲੇ' ਦੋਵੇਂ ਵਿਧੇਈ ਵਿਸ਼ੇਸ਼ਣ ਆਪਣੇ ਨਾਂਵ ਦੇ ਲਿੰਗ, ਵਚਨ ਅਨੁਸਾਰ ਬਦਲਦੇ ਹਨ।

**5.3.1.4 ਵਿਸ਼ਾ + ਕਿਰਿਆ ਵਿਸ਼ੇਸ਼ਣ + ਅਕਰਮਕ ਕਿਰਿਆ**

84. ਮੁੰਡਾ ਬਾਰੋ੍ ਆਇਆ।

85. ਗੱਡੀ ਸਾਮਣਿਓਂ ਆਈ।

86. ਸਾਡਾ ਘਰ ਬਾਅਰਵਾਰ ਆ।

ਇਸ ਤਰ੍ਹਾਂ ਦੇ ਸਧਾਰਨ ਵਾਕਾਂ ਦੀ ਬਣਤਰ ਵਿੱਚ ਕਿਰਿਆ ਵਿਸ਼ੇਸ਼ਣ ਨਾਂਵ ਵਾਕੰਸ਼ ਦੇ ਨਾਲ ਹੀ ਵਿਚਰਦਾ ਹੈ। ਵਾਕ (84) ਵਿਚ 'ਮੁੰਡਾ', ਵਾਕ (85) ਵਿਚ 'ਗੱਡੀ' ਅਤੇ ਵਾਕ (86) ਵਿਚ 'ਸਾਡਾ ਘਰ' ਨਾਂਵ ਵਾਕੰਸ਼ ਹਨ। ਵਾਕ (84) ਵਿਚ 'ਬਾਰੋ੍' ਵਾਕ (85) ਵਿਚ 'ਸਾਮਣਿਓਂ' ਅਤੇ ਵਾਕ (86) ਵਿਚ 'ਬਾਅਰਵਾਰ' ਕਿਰਿਆ ਵਿਸ਼ੇਸ਼ਣ ਦੇ ਰੂਪ ਵਿਚ ਵਿਚਰਦੇ ਹਨ।

**5.3.1.5 ਵਿਸ਼ਾ + ਸਬੰਧਕ + ਕਰਮ + ਸਧਾਰਨ ਸਕਰਮਕ ਕਿਰਿਆ**

87. ਮੁੰਡੇ ਨੇ ਸੇਬ ਖਾਣਾ ਆ।

88. ਕੁੜੀ ਨੇ ਪਾਣੀ ਪੀਣਾ ਆ।

ਇਸ ਤਰ੍ਹਾਂ ਦੇ ਸਧਾਰਨ ਵਾਕਾਂ ਵਿਚ ਦੋ ਨਾਂਵ ਸ਼੍ਰੇਣੀ ਦੇ ਸ਼ਬਦ ਹੁੰਦੇ ਹਨ। ਪਹਿਲਾ ਨਾਂਵ ਵਾਕ ਦਾ ਵਿਸ਼ਾ/ਕਰਤਾ ਹੁੰਦਾ ਹੈ ਅਤੇ ਦੂਜਾ ਨਾਂਵ ਵਾਕ ਦਾ ਕਰਮ ਹੁੰਦਾ ਹੈ। ਅਜਿਹੇ ਵਾਕਾਂ ਦੀ ਕਿਰਿਆ ਸਕਰਮਕ ਹੁੰਦੀ ਹੈ। ਕਿਰਿਆ ਦਾ ਮੇਲ ਕਰਤਾ ਨਾਂਵ ਜਾਂ ਕਰਮ ਨਾਵ ਦੋਵਾਂ ਨਾਲ ਹੀ ਹੋ ਸਕਦਾ ਹੈ।

ਜੇ ਕਰਤਾ ਨਾਂਵ ਸਧਾਰਨ ਰੂਪ ਵਿਚ ਹੋਵੇ ਅਰਥਾਤ ਉਸ ਨਾਲ 'ਨੇ' ਸੰਬੰਧਕ ਨਾ ਲੱਗਿਆ ਹੋਵੇ ਤਾਂ

ਟਿੱਪਣੀ* ਮਾਝੀ ਉਪਭਾਸ਼ਾ ਵਿਚ ਕਿਰਿਆ ਦੇ ਪ੍ਰਤੀਨਿਧ ਰੂਪ 'ਆ' ਤੇ 'ਵਾ' ਦੋਵਾ ਦੀ ਵਰਤੋਂ ਕੀਤੀ ਜਾਂਦੀ ਹੈ।

ਕਿਰਿਆ ਦਾ ਮੇਲ ਕਰਤਾ ਨਾਂਵ ਨਾਲ ਹੁੰਦਾ ਹੈ। ਪਰ ਜੇ ਵਿਸ਼ਾ/ਕਰਤਾ ਨਾਂਵ ਸਧਾਰਨ ਰੂਪ ਵਿਚ ਨਾ ਹੋਵੇ ਅਰਥਾਤ ਉਸ ਨਾਲ 'ਨੇ' ਸੰਬੰਧਕ ਲੱਗਿਆ ਹੋਵੇ ਤਾਂ ਕਿਰਿਆ ਦਾ ਮੇਲ ਕਰਮ ਨਾਂਵ ਵਾਕੰਸ਼ ਨਾਲ ਹੁੰਦਾ ਹੈ। ਉਪਰੋਕਤ ਵਾਕ (10) ਵਿਚ ਕਰਮ 'ਸੇਬ' ਦਾ ਮੇਲ ਕਿਰਿਆ 'ਖਾਣਾ' ਅਤੇ ਵਾਕ (11) ਵਿਚ ਕਰਮ 'ਪਾਣੀ' ਦਾ ਮੇਲ ਕਿਰਿਆ 'ਪੀਣਾ' ਨਾਲ ਹੁੰਦਾ ਹੈ ਕਿਉਂਕਿ ਦੋਵੇਂ ਹੀ ਵਾਕਾਂ ਵਿੱਚ ਕਰਤਾ ਨਾਂਵ ਨਾਲ 'ਨੇ' ਸੰਬੰਧਕ ਲੱਗਾ ਹੋਇਆ ਹੈ।

**5.3.1.6 ਵਿਸ਼ਾ + ਸੰਬੰਧਕ+ ਕਰਮ + ਸੰਬੰਧਕ + ਸਧਾਰਨ ਸਕਰਮਕ ਕਿਰਿਆ**

89. ਮੁੰਡੇ ਨੇ ਨਿਆਣੇ ਨੂੰ ਮਾਰਿਆ ਵਾ।

90. ਰਾਜ ਨੇ ਰਾਣੀ ਨੂੰ ਵੇਖਿਆ।

ਇਸ ਤਰ੍ਹਾਂ ਦੇ ਸਧਾਰਨ ਵਾਕਾਂ ਵਿਚ ਦੋ ਨਾਂਵ ਸ਼੍ਰੇਣੀ ਦੇ ਸ਼ਬਦ ਹੁੰਦੇ ਹਨ। ਪਹਿਲਾ ਨਾਂਵ ਵਾਕ ਦਾ ਵਿਸ਼ਾ/ਕਰਤਾ ਹੁੰਦਾ ਹੈ। ਜਿਸ ਨਾਲ 'ਨੇ' ਸਬੰਧਕ ਲੱਗਾ ਹੁੰਦਾ ਹੈ। ਜਿਵੇਂ ਵਾਕ (89) ਵਿਚ ਕਰਤਾ ਨਾਂਵ 'ਮੁੰਡਾ' ਅਤੇ ਵਾਕ (90) ਵਿਚ 'ਰਾਜ' ਦੋਵਾਂ ਨਾਲ 'ਨੇ' ਸਬੰਧਕ ਲੱਗਾ ਹੋਇਆ ਹੈ। ਦੂਜਾ ਨਾਂਵ ਵਾਕ ਦੇ ਕਰਮ ਵਜੋਂ ਵਿਚਰਦਾ ਹੈ ਜਿਵੇਂ ਵਾਕ (89) ਵਿਚ 'ਨਿਆਣੇ ਨੂੰ' ਅਤੇ ਵਾਕ (90) ਵਿਚ 'ਰਾਣੀ ਨੂੰ' ਦੋਵੇਂ ਕਰਮ ਨਾਂਵ ਵਜੋਂ ਵਿਚਰਦੇ ਹਨ। ਮਾਝੀ ਉਪਭਾਸ਼ਾ ਦੇ ਇਸ ਕਿਸਮ ਦੇ ਵਾਕਾਂ ਦੀ ਬਣਤਰ ਵਿਚ ਕਈ ਵਾਰੀ ਸਕਰਮਕ ਕਿਰਿਆ ਤੋਂ ਬਾਅਦ ਸਹਾਇਕ ਕਿਰਿਆ ਵੀ ਆ ਜਾਂਦੀ ਹੈ। ਜਿਵੇਂ ਵਾਕ (89) ਵਿਚ 'ਵਾ' ਸਹਾਇਕ ਕਿਰਿਆ ਵਜੋਂ ਵਿਚਰਦੀ ਹੈ।

**5.3.1.7 ਕਰਮ ਨਾਂਵ ਵਾਕੰਸ਼ + ਕਿਰਿਆ ਵਾਕੰਸ਼**

91. ਮੈਂਬਰ ਚੁਣ ਲਏ ਆ।

92. ਅਰਦਾਸ ਕੀਤੀ ਆ।

ਇਸ ਕਿਸਮ ਦੇ ਸਧਾਰਨ ਵਾਕਾਂ ਵਿਚ ਵਿਸ਼ਾ/ਕਰਤਾ ਪ੍ਰਤੱਖ ਰੂਪ ਵਿਚ ਨਹੀਂ ਆਉਂਦਾ। ਇਹਨਾਂ ਵਾਕਾਂ ਵਿਚ ਕਰਮ ਅਤੇ ਕਿਰਿਆ ਵਾਕੰਸ਼ ਹੀ ਹੁੰਦੇ ਹਨ। ਇਹਨਾਂ ਵਾਕਾਂ ਦਾ ਰੂਪ ਵੀ ਕਰਮਣੀਵਾਚੀ ਹੁੰਦਾ ਹੈ। ਜਿਵੇਂ

ਵਾਕ (91) ਵਿਚ 'ਮੈਂਬਰ`, ਵਾਕ (92) ਵਿਚ 'ਅਰਦਾਸ` ਕਰਮ ਵਜੋਂ ਆਇਆ ਹੈ। ਵਾਕ (91) ਵਿਚ 'ਚੁਣ ਲਏ ਆ` ਅਤੇ ਵਾਕ (92) ਵਿਚ 'ਕੀਤੀ ਆ` ਕਿਰਿਆ ਵਾਕੰਸ਼ ਦੇ ਰੂਪ ਵਿਚ ਆਉਂਦਾ ਹੈ।

**5.3.1.8 ਵਿਸ਼ਾ + ਸਬੰਧਕੀ ਵਾਕੰਸ਼ + ਕਿਰਿਆ**

93. ਰਜਨੀ ਕਮਰੇ `ਚ ਬੈਠੀ ਹੀ।

94. ਕੁੱਤਾ ਗਲੀ `ਚ ਭੌਂਕਣ ਡਿਆ ਆ।

ਇਸ ਕਿਸਮ ਦੇ ਸਧਾਰਨ ਵਾਕਾਂ ਵਿਚ ਵਿਸ਼ਾ/ਕਰਤਾ ਨਾਂਵ ਦੇ ਨਾਲ ਸਬੰਧਕੀ ਵਾਕੰਸ਼ ਵਿਚਰਦਾ ਹੈ। ਵਾਕ (93) ਵਿਚ 'ਰਜਨੀ` ਅਤੇ ਵਾਕ (94) ਵਿਚ 'ਕੁੱਤਾ` ਵਿਸ਼ਾ/ਕਰਤਾ ਨਾਂਵ ਵਾਕੰਸ਼ ਦੇ ਰੂਪ ਵਜੋਂ ਵਿਚਰਦੇ ਹਨ। ਵਾਕ (93) ਵਿਚ 'ਕਮਰੇ `ਚ` ਅਤੇ ਵਾਕ (94) ਵਿਚ 'ਗਲੀ `ਚ` ਸਬੰਧਕੀ ਵਾਕੰਸ਼ ਹਨ। ਵਾਕ (93) ਵਿਚ 'ਬੈਠੀ ਹੀ` ਅਤੇ ਵਾਕ (94) ਵਿਚ 'ਭੌਂਕਣ ਡਿਆ ਹੀ` ਕਿਰਿਆ ਵਾਕੰਸ਼ ਦੇ ਰੂਪ ਵਿਚ ਵਿਚਰਦੇ ਹਨ।

**5.3.1.9 ਵਿਸ਼ਾ + ਕਰਮ + ਸਧਾਰਨ ਸਕਰਮਕ ਕਿਰਿਆ**

95. ਮੁੰਡਾ ਰੋਟੀ ਬਣੌਣ ਡਿਆ ਆ।

96. ਕੁੜੀ ਰੋਟੀ ਬਣੌਣ ਡਈ ਆ।

ਮਾਝੀ ਉਪਭਾਸ਼ਾ ਦੇ ਇਸ ਭਾਂਤ ਦੇ ਸਧਾਰਨ ਵਾਕਾਂ ਵਿਚ ਮੁੱਖ ਕਿਰਿਆ, ਕਰਤਾ ਨਾਂਵ ਦੇ ਲਿੰਗ ਅਨੁਸਾਰ ਰੁਪਾਂਤਰਿਤ ਨਹੀਂ ਹੁੰਦੀ। ਉਪਰੋਕਤ ਦੋਵੇਂ ਵਾਕ (95) ਵਿਚ ਕਰਤਾ ਨਾਂਵ 'ਮੁੰਡਾ` ਅਤੇ ਵਾਕ (96) ਵਿਚ ਕਰਤਾ ਨਾਂਵ 'ਕੁੜੀ` ਲਈ ਮੁੱਖ ਕਿਰਿਆ 'ਬਣੌਣ` ਆਈ ਹੈ।

**5.3.1.10 ਵਿਸ਼ਾ + ਸੰਬੰਧਕ + ਅਪ੍ਰਧਾਨ ਕਰਮ + ਸੰਬੰਧਕ+ ਪ੍ਰਧਾਨ ਕਰਮ +ਦੋਹਰੀ ਸਕਰਮਕ ਕਿਰਿਆ**

97. ਕੁੜੀ ਨੇ ਮੁੰਡੇ ਨੂੰ ਰੋਟੀ ਫੜਾਈ।

98. ਓਨ੍ਹੇ ਕੰਡਕਟਰ ਨੂੰ ਪੈਹੇ ਦਿੱਤੇ।

ਇਸ ਤਰ੍ਹਾਂ ਦੇ ਸਧਾਰਨ ਵਾਕਾਂ ਵਿਚ ਤਿੰਨ ਨਾਂਵ ਸ਼੍ਰੇਣੀ ਦੇ ਸ਼ਬਦ ਹੁੰਦੇ ਹਨ। ਪਹਿਲਾ ਨਾਂਵ ਵਾਕੰਸ਼ ਵਜੋਂ ਵਿਚਰਦਾ ਹੈ ਅਤੇ ਦੂਜੇ ਦੋਵੇਂ ਕਰਮ ਨਾਂਵ ਵਾਕੰਸ਼ ਵਜੋਂ ਵਿਚਰਦੇ ਹਨ। ਇਹਨਾਂ ਵਿਚੋਂ ਪਹਿਲਾਂ ਆਉਣ ਵਾਲੇ ਨਾਂਵ ਨੂੰ ਅਪ੍ਰਧਾਨ ਕਰਮ ਅਤੇ ਅਪ੍ਰਧਾਨ ਕਰਮ ਤੋਂ ਬਾਅਦ ਆਉਣ ਵਾਲੇ ਨਾਂਵ ਨੂੰ ਪ੍ਰਧਾਨ ਕਰਮ ਕਿਹਾ ਜਾਂਦਾ ਹੈ। ਅਪ੍ਰਧਾਨ ਕਰਮ ਨਾਲ 'ਨੂੰ' ਸਬੰਧਕ ਲੱਗਾ ਹੁੰਦਾ ਹੈ। ਵਾਕ (97) ਵਿਚ ਕਰਮ ਨਾਂਵ 'ਮੁੰਡੇ' ਅਤੇ ਵਾਕ (98) ਵਿਚ ਕਰਮ ਨਾਂਵ 'ਕੰਡਕਟਰ' ਨਾਲ 'ਨੂੰ' ਸਬੰਧਕ ਲੱਗਾ ਹੋਇਆ ਹੈ। ਇਹ ਦੋਵੇਂ ਵਾਕਾਂ ਵਿੱਚ ਅਪ੍ਰਧਾਨ ਕਰਮ ਵਜੋਂ ਵਿਚਰ ਰਹੇ ਹਨ। ਇਸ ਪ੍ਰਕਾਰ ਦੇ ਵਾਕਾਂ ਦੀ ਕਿਰਿਆ ਦਾ ਮੇਲ ਵਾਕ ਵਿਚਲੇ ਪ੍ਰਧਾਨ ਕਰਮ ਨਾਲ ਹੁੰਦਾ ਹੈ। ਵਾਕ (97) ਵਿੱਚ ਪ੍ਰਧਾਨ ਕਰਮ 'ਰੋਟੀ' ਦਾ ਮੇਲ ਕਿਰਿਆ 'ਫੜਾਈ' ਨਾਲ ਹੁੰਦਾ ਹੈ ਅਤੇ ਵਾਕ (98) ਵਿੱਚ ਪ੍ਰਧਾਨ ਕਰਮ 'ਪੈਹੇ' ਦਾ ਮੇਲ ਕਿਰਿਆ 'ਦੇਤੇ' ਨਾਲ ਹੋਇਆ ਹੈ।

**5.3.1.11 ਵਿਸ਼ਾ + ਸੰਬੰਧਕ + ਅਪ੍ਰਧਾਨ ਕਰਮ + ਸੰਬੰਧਕ + ਅਪ੍ਰਧਾਨ ਕਰਮ + ਸੰਬੰਧਕ + ਪ੍ਰਧਾਨ ਕਰਮ + ਦੋਹਰੀ ਸਕਰਮਕ ਕਿਰਿਆ**

99. ਜੋਸ਼ੀ ਨੇ ਮੋਹਣ ਨੂੰ ਸ਼ਾਮ ਕੋਲੋ ਜ੍ਹਾਰ ਰੁਪਈਏ ਦੁਆਏ।

100.ਮੰਤਰੀ ਨੇ ਸਕੂਲ ਦੇ ਬੱਚਿਆ ਨੂੰ ਸਾਇਕਲ ਵੰਡੇ।

ਉਪਰੋਕਤ ਮਾਝੀ ਉਪਭਾਸ਼ਾ ਦੇ ਸਧਾਰਨ ਵਾਕਾਂ ਦੇ ਇਸ ਵਰਗ ਵਿਚ ਤਿੰਨ ਨਾਂਵ ਸ਼੍ਰੇਣੀ ਦੇ ਸ਼ਬਦ ਵਿਚਰਦੇ ਹਨ ਜੋ ਤਰਤੀਬਵਾਰ 'ਨੇ', 'ਨੂੰ','ਦੇ' ਅਤੇ 'ਕੋਲੋ' ਸਬੰਧਕਾਂ ਦੁਆਰਾ ਆਉਂਦੇ ਹਨ। ਵਾਕ ਦੀ ਬਣਤਰ ਵਿਚ ਤਿੰਨ ਕਰਮ ਨਾਂਵ ਵਿਚਰਦੇ ਹਨ। ਵਾਕ ਨੰ: (99) ਪਹਿਲੇ ਨੰਬਰ ਤੇ ਅਪ੍ਰਧਾਨ ਕਰਮ 'ਨੂੰ' ਸਬੰਧਕ ਨਾਲ, ਦੂਜੇ ਨੰਬਰ ਤੇ ਅਪ੍ਰਧਾਨ ਕਰਮ 'ਕੋਲੋ' ਸਬੰਧਕ ਨਾਲ ਅਤੇ ਤੀਜੇ ਨੰਬਰ ਤੇ ਪ੍ਰਧਾਨ ਕਰਮ ਵਿਚਰਦਾ ਹੈ। ਵਾਕ (99) ਵਿਚ ਪਹਿਲੇ ਨੂੰ ਅਪ੍ਰਧਾਨ ਕਰਮ 'ਦੇ' ਸਬੰਧਕ ਨਾਲ ਦੂਜੇ ਨੰਬਰ ਤੇ ਪ੍ਰਧਾਨ ਕਰਮ 'ਨੂੰ' ਸੰਬੰਧਕ ਨਾਲ ਅਤੇ ਤੀਜੇ ਨੰਬਰ ਤੇ ਪ੍ਰਧਾਨ ਕਰਮ ਵਿਚਰਦਾ ਹੈ। 'ਮੋਹਣ' ਅਤੇ 'ਸ਼ਾਮ' ਅਪ੍ਰਧਾਨ ਕਰਮ ਵਜੋਂ ਵਿਚਰਦੇ ਹਨ ਜਿਹਨਾਂ ਨਾਲ ਕ੍ਰਮਵਾਰ 'ਨੂੰ' ਅਤੇ 'ਕੋਲੋ' ਸਬੰਧਕ ਲੱਗਾ ਹੋਇਆ ਹੈ ਅਤੇ 'ਹਜਾਰ ਰੁਪਏ' ਪ੍ਰਧਾਨ ਕਰਮ ਹੈ। 'ਕੋਲੋਂ' ਸਬੰਧਕ ਦੀ ਵਰਤੋਂ ਅਖ਼ਤਿਆਰੀ ਤੌਰ 'ਤੇ ਕੀਤੀ ਜਾਂਦੀ ਹੈ। ਵਾਕ (100) ਨਬਰ

ਵਿਚ 'ਸਕੂਲ' ਅਤੇ 'ਬੱਚਿਆ' ਅਪ੍ਰਧਾਨ ਕਰਮ ਵਜੋਂ ਵਿਚਰਦੇ ਹਨ ਜਿਹਨਾਂ ਨਾਲ ਕ੍ਰਮਵਾਰ 'ਦੇ' ਅਤੇ 'ਨੇ' ਸੰਬਧਕ ਲੱਗਾ ਹੈ।

**5.3..1.12 ਵਿਸ਼ਾ + ਸੰਬੰਧਕ + ਕਰਮ + ਸੰਬੰਧਕ + ਕਰਮ ਪੂਰਕ + ਮਿਸ਼ਰਤ ਸਕਰਮਕ ਕਿਰਿਆ**

101. ਪਿਉ ਨੇ ਪੁੱਤ ਨੂੰ ਡਾਕਟਰ ਬਣਾਇਆ ਆ।

102. ਮੁੰਡੇ ਨੇ ਕੁੜੀ ਨੂੰ ਬੁੱਧੂ ਬਣਾਤਾ।

ਇਸ ਕਿਸਮ ਦੇ ਸਧਾਰਨ ਵਾਕਾਂ ਵਿਚ ਦੋ ਤਰ੍ਹਾਂ ਦੀਆਂ ਵਾਕ ਬਣਤਰਾਂ ਹੁੰਦੀਆਂ ਹਨ। ਇੱਕ ਵਾਕ ਬਣਤਰ ਵਾਕ (101) ਵਰਗੀ ਅਤੇ ਦੂਜੀ ਵਾਕ ਬਣਤਰ (102) ਵਰਗੀ। ਵਾਕ (101) ਵਿਚ ਕਰਮ ਪੂਰਕ 'ਡਾਕਟਰ`, 'ਪੁੱਤ` ਦੇ ਪੂਰਕ ਨਾਂਵ ਵਜੋਂ ਵਿਚਰਦਾ ਹੈ ਅਤੇ ਵਾਕ (102) ਵਿਚ ਕਰਮ ਪੂਰਕ 'ਬੁੱਧੂ` ਕਰਮ 'ਕੁੜੀ` ਦੇ ਵਿਸ਼ੇਸ਼ਣ ਪੂਰਕ ਵਜੋਂ ਵਿਚਰਦਾ ਹੈ।

**5.3.2 ਸਧਾਰਨ ਵਾਕ ਕਾਰਜ ਦੇ ਅਧਾਰ 'ਤੇ**

ਭਾਸ਼ਾ ਦਾ ਕਾਰਜ ਸਥਿਤੀਆਂ ਅਨੁਸਾਰ ਬਦਲਦਾ ਰਹਿੰਦਾ ਹੈ। ਮਨੁੱਖ ਆਪਸੀ ਗੱਲਬਾਤ ਵਟਾਂਦਰੇ ਲਈ ਜਾਂ ਕਿਸੇ ਨੂੰ ਬੇਨਤੀ ਕਰਨ ਲਈ ਹੁਕਮ ਕਰਨ ਨਹੀ ਵੱਖਰੇ-ਵੱਖਰੇ ਵਾਕਾਂ ਦੀ ਵਰਤੋਂ ਕਰਦਾ ਹੈ। ਵਾਕਾਂ ਦੀ ਇਹ ਵੰਡ ਵਕਤਾ ਦੀ ਸਥਿਤੀ ਕਿ ਉਹ ਕਿਸੇ ਨੂੰ ਕਿਵੇਂ ਪ੍ਰਸ਼ਨ ਪੁੱਛਦਾ ਹੈ, ਕਿਵੇਂ ਕਿਸੇ ਨੂੰ ਬੇਨਤੀ ਜਾਂ ਆਗਿਆ ਲੈਂਦਾ ਹੈ ਆਦਿ ਸਥਿਤੀਆਂ ਵਾਕਾਂ ਦਾ ਰੂਪ ਨਿਰਧਾਰਤ ਕਰਦੀਆ ਹਨ। ਇਹ ਸਮਝ ਰਾਹੀਂ ਅਸੀਂ ਮਾਝੀ ਉਪਭਾਸ਼ਾ ਦੇ ਵਾਕਾਂ ਨੂੰ ਹੇਠਾਂ ਲਿਖੇ ਪੰਜ ਭਾਗਾਂ ਵਿਚ ਵੰਡ ਕੇ ਵਿਸ਼ਲੇਸ਼ਣ ਕੀਤਾ ਹੈ।

1. ਬਿਆਨੀਆ ਵਾਕ
2. ਆਗਿਆਵਾਚੀ ਵਾਕ
3. ਆਦਰਬੋਧਕ ਵਾਕ
4. ਪ੍ਰਸ਼ਨਵਾਚੀ ਵਾਕ
5. ਦਬਾਅ ਯੁਕਤ ਵਾਕ

**5.3.2.1 ਬਿਆਨੀਆ ਵਾਕ**

ਹਰ ਭਾਸ਼ਾ ਵਿਚ ਬਿਆਨੀਆ ਵਾਕਾਂ ਦੀ ਵਰਤੋਂ ਵਾਕ ਦੀਆਂ ਬਾਕੀ ਕਿਸਮਾਂ ਨਾਲੋਂ ਵੱਧ ਹੁੰਦੀ ਹੈ। ਬਿਆਨੀਆ ਵਾਕਾਂ ਦੀ ਪਛਾਣ ਹਿਤ ਕਿਹਾ ਜਾਂਦਾ ਹੈ ਕਿ ਜਿਨ੍ਹਾਂ ਵਾਕਾਂ ਵਿਚ ਕੋਈ ਹੁਕਮ ਨਾ ਕੀਤਾ ਹੋਵੇ ਕੋਈ ਪ੍ਰਸ਼ਨ ਨਾ ਪੁੱਛਿਆ ਹੋਵੇ ਉਹਨਾਂ ਨੂੰ ਬਿਆਨੀਆ ਦੇ ਘੇਰੇ ਵਿਚ ਰੱਖਿਆ ਜਾਂਦਾ ਹੈ। ਇਨ੍ਹਾਂ ਵਾਕਾਂ ਵਿਚ ਕਿਸੇ ਤੱਥ ਜਾਂ ਸੱਚਾਈ ਨੂੰ ਬਿਆਨ ਕੀਤਾ ਗਿਆ ਹੈ ਜਾਂ ਕਿਸੇ ਘਟਨਾ ਵਸਤ ਆਦਿ ਬਾਰੇ ਜਾਣਕਾਰੀ ਦਿੱਤੀ ਗਈ ਹੁੰਦੀ ਹੈ। ਨਮੂਨੇ ਵਜੋਂ:

103. ਮਾਝੇ ਵਿਚ ਸਿਰ ਦੀ ਚੁੰਨੀ ਨੂੰ ਲੀੜਾ ਕਹਿੰਦੇ ਆ।

104. ਜੈਦਾਤ ਸਾਰੇ ਨਾਤੇ ਬਦਲ ਦਿੰਦੀ ਆ।

105. ਭਾਜੀ ਧਾਨੂੰ ਭੁਲੇਖਾ ਲੱਗਾ ਇਆ।

106. ਏਤਰਾਂ ਤਾਂ ਤੂੰ ਯਾਰਾਂ ਹਾਨੂੰ ਹੱਥਾਂ 'ਚ ਠੂਠੇ ਫੜਾ ਦਏਂਗਾ।

107. ਉਹ ਪਲੰਘ ਤੇ ਲੇਟੀ ਕਿਤਾਬ ਪੜ੍ਹਨ ਡਈ ਆ।'

108. ਓਹ ਸਕੂਲੇ ਜਾਂਦੀ ਨਹੀਂ ਆ।

**5.3.2.2 ਆਗਿਆਵਾਚੀ ਵਾਕ**

ਆਗਿਆਵਾਚੀ ਵਾਕ ਉਹਨਾਂ ਵਾਕਾਂ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਕੋਈ ਹੁਕਮ ਜਾਂ ਬੇਨਤੀ ਕੀਤੀ ਗਈ ਹੁੰਦੀ ਹੈ। ਆਗਿਆਵਾਚੀ ਵਾਕਾਂ ਨੂੰ ਹੇਠ ਦੋ ਭਾਗਾਂ ਵਿਚ ਵੰਡਿਆ ਗਿਆ ਹੈ:

ਹੁਕਮੀਆਂ ਵਾਕ

ਬੇਨਤੀਵਾਚੀ ਵਾਕ

**5.3.2.2.1 ਹੁਕਮੀਆਂ ਵਾਕ**

ਹੁਕਮੀਆਂ ਤੇ ਬੇਨਤੀਵਾਚੀ ਵਾਕਾਂ ਦੀ ਬਣਤਰ ਵਿਚ ਕੋਈ ਬਹੁਤੀ ਵੱਖਰਤਾ ਨਹੀਂ ਹੁੰਦੀ ਸਗੋਂ ਗੱਲ ਬਾਤ ਅਤੇ ਆਪਸੀ ਰਿਸ਼ਤੇ ਨਾਤੇ ਦਾ ਜ਼ਿਆਦਾ ਸੰਬੰਧ ਹੁੰਦਾ ਹੈ। ਹੁਕਮੀਆਂ ਵਾਕ ਉਹਨਾਂ ਨੂੰ ਕਿਹਾ ਜਾਂਦਾ ਹੈ

ਜਿਸ ਵਿਚ ਕੋਈ ਹੁਕਮ ਕੀਤਾ ਗਿਆ ਹੁੰਦਾ ਹੈ। ਇਹ ਵਾਕ ਜ਼ਿਆਦਾ ਆਪ ਤੋਂ ਛੋਟਿਆਂ ਲਈ ਜ਼ਿਆਦਾ ਵਰਤੋਂ ਵਿਚ ਆਉਂਦੇ ਹਨ। ਜਿਵੇਂ:

109. ਔਹ ਮਹਿੰ ਬੰਨ੍ਹ ਦਿਉ।

110. ਆਹ ਚਿੱਠੀ ਡਾਕ ਚ ਪਾ ਦੀ।

111. ਵੱਤੀ ਜਗਾ ਦਿਓ।

112. ਬਾਰੀ ਬੰਦ ਕਰੋ।

**5.3.2.2.2 ਬੇਨਤੀਵਾਚਕ ਵਾਕ**

ਬੇਨਤੀਵਾਚਕ ਵਾਕ ਉਹਨਾਂ ਨੂੰ ਕਿਹਾ ਜਾਂਦਾ ਹੈ ਜਿਹਨਾਂ ਵਾਕਾਂ ਵਿਚ ਕੋਈ ਬੇਨਤੀ ਆਦਿ ਕੀਤੀ ਗਈ ਹੁੰਦੀ ਹੈ। ਜਿਵੇਂ:

113. ਚਾਹ ਪੀ ਲਉ।

114. ਭਜਨੇ-ਯਾਰ ਮੈਨੂੰ ਤੂੰ ਏਥੇ ਆਪਣੇ ਲਾਗੇ ਈ ਲੈ ਆ।

115. ਵੇਖ ਲਉ ਤੁਸੀਂ ਸਿਆਣੇ ਓ... ਜਿੰਨੇ ਮੁਨਾਸਿਬ ਸਮਝੋ ਦੇ ਦਿਉ।

116. ਉਏ ! ਇਹਨੂੰ ਮਸੂਮ ਨੂੰ ਤਾਂ ਬਖ਼ਸ਼ ਦਿਓ।

117. ਪਾਣੀ ਦਾ ਗਲਾਸ ਦਉ ।

**5.3.2.3 ਪ੍ਰਸ਼ਨਵਾਚੀ ਵਾਕ**

ਪ੍ਰਸ਼ਨਵਾਚੀ ਵਾਕਾਂ ਦੀ ਵਰਤੋਂ ਕਿਸੇ ਦੂਜੇ ਵਿਅਕਤੀ ਤੋਂ ਜਾਂ ਆਪਣੇ ਤੋਂ ਕਿਸੇ ਕਿਸਮ ਦੇ ਉੱਤਰ ਦੀ ਆਸ ਕੀਤੀ ਜਾਂਦੀ ਹੈ। ਪ੍ਰਸ਼ਨਵਾਚੀ ਵਾਕ ਦਾ ਮੁਹਾਂਦਰਾ ਸਧਾਰਨ ਵਾਕ ਵਰਗਾ ਹੀ ਹੁੰਦਾ ਹੈ ਪਰ ਇਹਨਾਂ ਦੀ ਬਣਤਰ ਵਿਚ ਆਮ ਤੌਰ ਤੇ ਕੋਈ ਨਾਂ ਕੋਈ ਪ੍ਰਸ਼ਨ ਸੂਚਕ ਸ਼ਬਦ ਵਿਚਰ ਰਿਹਾ ਹੁੰਦਾ ਹੈ। ਜਿਵੇਂ ਕਿ 'ਕਿਉਂ', 'ਕਿੱਥੇ', 'ਕਦੋਂ', 'ਕਿਵੇਂ', 'ਕਦ', 'ਕਿੰਝ', 'ਕਿੰਨੀ', 'ਕਿਤਰਾਂ', 'ਕਿੰਨਾ', 'ਕਿਸਨੂੰ', 'ਕਿਸਨੇ','ਕਿਹੜੇ',

'ਕਿਹੜੀਆਂ', 'ਕਿਸਦੀਆਂ', 'ਕਿਸਦੇ', 'ਕਿਸਦਾ' ਆਦਿ ਵਰਤੋਂ ਵਿਚ ਆਉਂਦੇ ਹਨ। ਹੇਠਾਂ ਇਹਨਾਂ ਨੂੰ ਅਲੱਗ-ਅਲੱਗ ਵੰਨਗੀਆ ਵਿਚ ਵੰਡ ਕੇ ਵਾਂਚਿਆ ਗਿਆ ਹੈ।

**5.3.2.3.1 ਹਾਂ ਵਾਚੀ ਜਾਂ ਨਾਂਹ ਵਾਚੀ**

ਇਸ ਪ੍ਰਕਾਰ ਦੇ ਵਾਕਾਂ ਦਾ ਜਵਾਬ ਹਾਂ ਜਾਂ ਨਾਂਹ ਵਿਚ ਦਿੱਤਾ ਜਾ ਸਕਦਾ ਹੈ। ਜੇ ਜਵਾਬ 'ਨਾਂਹ' ਵਿਚ ਦਿੱਤਾ ਹੋਵੇ ਤਾਂ ਪ੍ਰਸ਼ਨ ਦੀ ਪੁਸ਼ਟੀ ਕੀਤੀ ਹੁੰਦੀ ਹੈ। ਇਸ ਭਾਂਤ ਦੇ ਵਾਕਾਂ ਵਿਚ ਨਾਂਹ ਸੂਚਕ 'ਨਾਂ' ਜਾਂ 'ਨਹੀਂ' ਦੀ ਵਰਤੋਂ ਕੀਤੀ ਹੁੰਦੀ ਹੈ। ਜਿਵੇਂ ਕੋਈ ਹਾਂ ਪੱਖੀ ਵਾਕ ਨਾਂਹ ਪੱਖੀ ਤਬਦੀਲ ਹੋ ਗਿਆ ਹੋਵੇ।ਨਮੂਨੇ ਵਜੋਂ:

118. ਤੁਹੀਂ ਜਾਣਾ ਤੇ ਨਹੀਂ ?

119. ਭਰਜਾਈ, ਜਹੇਦਾਰ ਘਰ ਈ ਆ ?

120. ਭਾਰਤੀ ਟੀਮ ਕੱਲ੍ਹ ਨੂੰ ਖੇਡੂਗੀ ?

121. ਮੋਹਨ ਚਲਾ ਗਿਆ ਏ ?

122. ਅੰਬਰਸਰ ਜਾਣਾ ਜੇ ਬਾਊ ਜੀ ?

ਉਪਰੋਕਤ ਵਾਕਾਂ ਦੀ ਵਰਤੋਂ ਹਾਂ ਜਾਂ ਨਾਂਹ ਪੱਖਾਂ ਵਿਚ ਕੀਤੀ ਗਈ ਹੈ। ਇਹਨਾਂ ਵਾਕਾਂ ਦਾ ਉੱਤਰ ਹਾਂ ਜਾਂ ਨਾਂਹ ਵਿਚ ਦਿੱਤਾ ਜਾਂਦਾ ਹੈ।

**5.3.2.3.2 ਸਥਾਨ ਸੂਚਕ ਵਾਕ**

ਇਸ ਕਿਸਮ ਦੇ ਵਾਕਾਂ ਦਾ ਜਵਾਬ ਕਿਸੇ ਨਾਂਵ, ਪੜਨਾਂਵ ਸ਼ਬਦ ਦੁਆਰਾ ਦਿੱਤਾ ਜਾਂਦਾ ਹੈ। ਇਨ੍ਹਾਂ ਪ੍ਰਸ਼ਨ ਵਾਚੀ ਵਾਕਾਂ ਵਿਚ ਪ੍ਰਸ਼ਨਸੂਚਕ ਸ਼ਬਦ 'ਕਿੱਥੇ', 'ਕਿੱਥੋਂ', 'ਕਿੱਧਰ', 'ਕਿੱਧਰੋਂ' ਆਦਿ ਦੀ ਵਰਤੋਂ ਕੀਤੀ ਹੁੰਦੀ ਹੈ। ਨਮੂਨੇ ਵਜੋਂ:

123. ਧਾਨੂੰ ਪਤਾ ਏ ਓਹ ਕਿੱਥੇ ਨੇ ?

124. ਅਮਾਨਤ ਕਿੱਧਰ ਆ ?

125. ਤੂੰ ਕੱਲ ਕਿੱਧਰ ਗਿਆ ਆ ?

126. ਇਹ ਸੜਕ ਕਿੱਧਰ ਨੂੰ ਜਾਂਦੀ ਏ ?

127. ਤੁਸੀਂ ਕਲ੍ਹ ਕਿਥੇ ਜਾ ਰਹੇ ਸੋ

128. ਮੇਲਾ ਕਿੱਧਰ ਲੱਗਾ ਏ ?

ਮਾਝੀ ਉਪਭਾਸ਼ਾ ਦੇ ਉਪਰੋਕਤ ਵਾਕਾਂ ਵਿਚ ਕਿੱਥੇ, ਕਿੱਧਰ ਦੀ ਵਰਤੋਂ ਕਰਨ ਨਾਲ ਸਥਾਨ ਦਾ ਪ੍ਰਗਟਾਵਾ ਹੋ ਰਿਹਾ ਹੈ ।

**5.3.2.3.3 ਕਾਰਨ ਸੂਚਕ ਵਾਕ**

ਇਸ ਕਿਸਮ ਦੇ ਵਾਕਾਂ ਵਿਚ 'ਕਿਉਂ' 'ਕੀ' ਪ੍ਰਸ਼ਨ ਸੂਚਕ ਸ਼ਬਦਾ ਦੀ ਵਰਤੋਂ ਹੁੰਦੀ ਹੈ। ਇਸ ਦੇ ਹਾਂ ਪੱਖੀ ਅਤੇ ਨਾਂਹ ਪੱਖੀ ਦੋ ਰੂਪ ਹਨ। ਇਸ ਤਰ੍ਹਾਂ ਦੀਆਂ ਬਣਤਰਾਂ ਵਿਚ ਕਾਰਨ ਸੂਚਕ ਕੀ ਅਤੇ ਕਿਉਂ ਦਾ ਸਥਾਨ ਨਿਸ਼ਚਿਤ ਨਹੀਂ ਹੁੰਦਾ। ਇਹ ਪ੍ਰਸ਼ਨ ਸੂਚਕ ਸ਼ਬਦ ਕਿਸੇ ਵੀ ਸਥਾਨ ਤੇ ਵਿਚਰ ਸਕਦੇ ਹਨ।ਨਮੂਨੇ ਵਜੋਂ:

129. ਤੂੰ ਕੱਲ ਹਾਡੇ ਘਰਾ ਕਿਉਂ ਨੀ ਆਇਆ ?

130. ਤੂੰ ਕਿਉਂ ਹਾਡੇ ਘਰ ਕੱਲ ਨੀ ਆਇਆ ?

131. ਓਹ ਏਥੇ ਰੋਜ਼ ਕਿਉਂ ਆਉਂਦਾ ਏ ?

132. ਤਈਨੂੰ ਧ੍ਹਾਰ ਦੀ ਕੀ ਲੋੜਇਆ ?

133. ਕਿਓ ਕੀ ਆਂਹਦੇ ਆ ?

**5.3.2.3.4 ਕਾਲ ਸੂਚਕ ਵਾਕ**

ਕਾਲ ਸੂਚਕ ਕਿਰਿਆ ਵਿਸ਼ੇਸ਼ਣ 'ਕਿੱਦਣ' 'ਕਦੋਂ' ਜਿਸ ਤੋਂ ਸਮੇਂ ਦਾ ਪਤਾ ਚਲਦਾ ਹੈ। ਪਰ ਮਾਝੀ ਉਪਭਾਸ਼ਾ ਦੇ ਵਾਕਾਂ ਵਿਚ ਇਨ੍ਹਾਂ ਸ਼ਬਦਾਂ ਦਾ ਵਿਚਰਨ ਕਿਸੇ ਵੀ ਸਥਾਨ 'ਤੇ ਹੋ ਸਕਦਾ ਹੈ।ਨਮੂਨੇ ਵਜੋਂ:

134. ਵਿਆਹ ਕਦੋਂ ਕੁ ਦਾ ਚਾਹੀਦੈ ?

135. ਓਹ ਤਾਡੇ ਘਰਾਂ ਕਿੱਦਣ ਆਇਆ ਹੀ ?

136. ਉਹ ਤੁਹਾਡੇ ਘਰ ਕਦੋਂ ਆਇਆ ਹੀ ?

137. ਓਹ ਕਿੱਦਣ ਤਾਡੇ ਘਰ ਆਇਆ ਹੀ ?

138. ਅਗਲੀ ਡਾਕ ਕਦੋਂ ਨਿਕਲੇਗੀ ?

139. ਬੱਚੇ ਕਦੋਂ ਕੁ ਆ ਜਾਣਗੇ ?

**5.3.2.3.5 ਵਿਧੀ ਵਾਚਕ ਸੂਚਕ ਪ੍ਰਸ਼ਨ ਵਾਕ**

ਇਸ ਕਿਸਮ ਦੇ ਵਾਕਾਂ ਦੀ ਬਣਤਰ ਵਿਚ ਵਿਧੀ ਸੂਚਕ ਕਿਵੇਂ, ਕਿਤਰਾਂ, ਏਤਰਾਂ ਕਿਰਿਆ ਵਿਸ਼ੇਸ਼ਣਾਂ ਦੀ ਵਰਤੋਂ ਹੁੰਦੀ ਹੈ। ਇਸ ਕਿਸਮ ਦੇ ਬਣਤਰ ਵਿਚ ਕਿੱਤਰਾ ਵਾਰ ਕਾਰਨ ਦਾ ਬੋਧ ਹੁੰਦਾ ਹੈ। 'ਤੂੰ ਇਹ ਕੰਮ ਕਿੱਤਰਾਂ ਕੀਤਾ?' ਇਸ ਪ੍ਰਸ਼ਨ ਦੇ ਦੋ ਉੱਤਰ ਹੋ ਸਕਦੇ ਹਨ, ਹੱਥਾਂ ਨਾਲ ਭਾਵ ਵਿਧੀ ਸੂਚਕ ਜਾਂ "ਪੈਹੇ ਲਈ" ਭਾਵ ਕਾਰਨ ਸੂਚਕ। ਪਰ ਵਾਕਾਂ ਵਿਚ ਵਿਧੀ ਨੂੰ ਕੇਵਲ ਸਕਾਰਿਆ ਹੀ ਜਾ ਸਕਦਾ ਹੈ, ਨਕਾਰਿਆ ਨਹੀਂ ਜਾ ਸਕਦਾ।ਨਮੂਨੇ ਵਜੋਂ:

140. ਤੂੰ ਕੰਮ ਕਿੱਤਰ੍ਹਾਂ ਕਰਿਆ ?

141. ਤੂੰ ਏ ਕੰਮ ਕਿੱਤਰਾਂ ਕਰਿਆ ?

142. ਕਿੱਤਰਾਂ ਫੇਰ ਜੀ ਜੂ ਲੱਗਿਆ ਏਥੇ ?

143. ਵੇ ਕੋਹੜੀਆਂ ਮੁੰਡੇ ਏਤਰਾਂ  ਦੇ ਹੁੰਦੇ ਆ ?

144. ਠੀਕ ਆ ਵੀਰ ਤੂੰ ਸੁਣਾ ਕਿੱਤਰਾਂ ਇਆ?

ਮਾਝੀ ਉਪਭਾਸ਼ਾ ਦੇ ਵਾਕਾਂ 'ਕਿਵੇਂ', 'ਕਿੱਤਰਾ' ਦੀ ਥਾਂ 'ਕਿੱਤਰ੍ਹਾਂ' ਕਿਰਿਆ ਵਿਸ਼ੇਸ਼ਣ ਦੀ ਵਰਤੋਂ ਹੁੰਦੀ ਹੈ।

**5.3.2.3.6 ਸੰਖਿਆ ਸੂਚਕ ਪ੍ਰਸ਼ਨਵਾਕ**

ਇਸ ਤਰ੍ਹਾਂ ਦੇ ਵਾਕਾਂ ਵਿਚ 'ਕਿੰਨਾ', 'ਕਿੰਨੀਆਂ', 'ਕਿੰਨੇ' ਪ੍ਰਸ਼ਨ ਸੂਚਕ ਸਸ਼ਦਾਂ ਦਾ ਪ੍ਰਯੋਗ ਹੁੰਦਾ ਹੈ। ਇਨ੍ਹਾਂ ਪ੍ਰਸ਼ਨ ਸੂਚਕਾਂ ਤੋਂ ਪਿੱਛੋਂ ਜਾਂ ਪਹਿਲਾਂ ਉਹ ਨਾਂਵ ਸ਼ਬਦ ਆਉਂਦੇ ਹਨ, ਜਿਨ੍ਹਾਂ ਦੀ ਸੰਖਿਆ ਦਾ ਪਤਾ ਕਰਨਾ ਹੁੰਦਾ ਹੈ। ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਸੰਖਿਆਵਾਚੀ ਸ਼ਬਦਾਂ ਰਾਹੀਂ ਮਿਲਦੇ ਹਨ।ਨਮੂਨੇ ਵਜੋਂ:

145. ਜੰਞ 'ਚ ਕਿੰਨੇ ਕੁ ਬੰਦੇ ਆਏ ?

146. ਇਹ ਕੰਮ ਦੀ ਫ਼ੀਸ ਕਿੰਨੀ ਹੋਉਗੀ ?

147. ਅਖੀਰਲੀ ਬੱਸ ਕਿੰਨੇ ਵਜੇ ਜਾਂਦੀ ਏ ?

148. ਤੁਹਾਡੇ ਕਿੰਨੇ ਬੱਚੇ ਨੇ ?

ਉਪਰੋਕਤ ਵਾਕਾਂ ਵਿਚ 'ਕਿੰਨੇ' 'ਕਿੰਨੀ' ਉਸ ਸ਼ਬਦ ਤੋਂ ਪਹਿਲਾਂ ਆ ਰਹੇ ਹਨ ਜਿਹਨਾਂ ਦੀ ਸੰਖਿਆ ਦਾ ਪਤਾ ਕਰਨਾ ਹੈ।

**5.3.2.3.7 ਵਿਅਕਤੀ ਸੂਚਕ ਵਾਕ**

ਇਸ ਕਿਸਮ ਦੇ ਵਾਕਾਂ ਵਿਚ ਪ੍ਰਸ਼ਨ ਸੂਚਕ ਸ਼ਬਦ 'ਕਿਹੜਾ', 'ਕਿਹੜੀਆਂ', 'ਕਿਸਨੇ', 'ਕਿਸਨੂੰ', 'ਕਿਸਦੀਆਂ', 'ਕਿਸਦੇ', 'ਕਿਸਦਾ' ਆਦਿ ਦੀ ਵਰਤੋਂ ਹੁੰਦੀ ਹੈ। ਹੇਠ ਇਸ ਪ੍ਰਕਾਰ ਦੇ ਵਾਕਾਂ ਨੂੰ ਵੇਖਿਆ ਜਾ ਸਕਦਾ ਹੈ:

149. ਓਹ ਕਿਹੜ੍ਹਾ ਮੁੰਡਾ ਆ ?

150. ਕਿਹੜੀਆਂ ਕੁੜੀਆਂ ਕੱਲ੍ਹ ਗਈਆਂ ਹੀ ?

151. ਤੁਹੀਂ ਕਿਸਨੂੰ ਮਿਲਣਾ ਏ ?

152. ਇਹ ਡਾਕ ਕਿਸਦੀ ਏ ?

153. ਕਿਹੜੀਆਂ ਕਿਹੜੀਆਂ ਕੁੜੀਆਂ ਹੁਸ਼ਿਆਰ ਨੇ ?

**5.3.2.4 ਆਦਰਬੋਧਕ ਵਾਕ:**

ਉਹਨਾਂ ਨੂੰ ਆਦਰਬੋਧਕ ਵਾਕ ਕਿਹਾ ਜਾਂਦਾ ਹੈ ਜਿਨ੍ਹਾਂ ਵਾਕਾਂ ਵਿਚ ਆਦਰ ਸੂਚਕ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ। ਬਣਤਰ ਦੇ ਪੱਧਰ ਤੋਂ ਕੇਵਲ ਸਧਾਰਨ ਵਾਕ ਹੀ ਆਦਰ ਦਾ ਬੋਧ ਨਹੀਂ ਕਰਾਉਂਦੇ ਸਗੋਂ ਗੈਰ ਸਧਾਰਨ ਵਾਕਾਂ ਵਿਚ ਵੀ ਇਹ ਗੁਣ ਹੁੰਦਾ ਹੈ। ਆਦਰ ਬੋਧਕਤਾ ਜਦੋਂ ਕਿਸੇ ਵਾਕ ਤੋਂ ਉਜਾਗਰ ਹੁੰਦੀ ਹੈ ਤਾਂ ਉਸ ਦੇ ਵਾਕ ਵਿਸ਼ਾ/ਉਦੇਸ਼ ਨਾਂਵ ਵਿਚ ਸਧਾਰਨ ਨਾਲੋਂ ਪਰਿਵਰਤਨ ਆ ਜਾਂਦਾ ਹੈ ਅਤੇ ਇਸ ਦੇ ਨਾਲ-2 ਕਿਰਿਆ

ਵਾਕੰਸ਼ ਨਾਲ ਵਿਸ਼ਾ/ਉਦੇਸ਼ ਵਾਕੰਸ਼ ਦਾ ਮੇਲ ਜੇ ਹੋਵੇ ਤਾਂ ਸਧਾਰਨ ਨਾਲੋ਼ ਭਿੰਨ ਹੁੰਦਾ ਹੈ। ਭਾਵ ਆਦਰ ਬੋਧਕ ਤੇ ਗੈਰ ਆਦਰ ਬੋਧਕ ਵਾਕਾਂ ਵਿਚ ਵਿਆਕਰਨ ਮੇਲ ਇਹੋ ਜਿਹਾ ਨਹੀਂ ਹੁੰਦਾ। ਨਮੂਨੇ ਵਜੋਂ:

154. ਭਾਅ ਜੀ ਅਈਦਾਂ ਕਰੋ, ਆਪਣੇ ਬੈਂਕ ਤੋਂ ਈ ਦਵਾ ਦਿਉ ਪੈਹੇ।

155. ਬਾਪੂ ਜੀ ਆਂਹਦੇ ਹੁੰਦੇ ਹੀ ਮੀਟ ਖਾਣਾ ਪਾਪ ਹੁੰਦਾ।

156. ਵੇਖੋ ਭਾਅ ਜੀ ਆਪਾਂ ਦੋਵੇ ਇਕੋਂ ਲਾਕੇ ਦੇ ਆਂ।

157. ਸੰਤ ਜੀ ਪਿੰਡ ਚਲਗੇ ।

158. ਮੇਰੇ ਮਾਤਾ ਜੀ ਆਏ ਵਾ।

159. ਪਿਤਾ ਜੀ ਨੇ ਮੈਨੂੰ ਆਖਿਆ ਸੀ ।

160. ਭਰਾ ਜੀ ਕਦੋ ਕੁ ਆ ਜਾਣਗੇ ?'

**5.3.2.5 ਦਬਾਅ ਯੁਕਤ ਵਾਕ:**

ਦਬਾਅ ਯੁਕਤ ਸ਼ਬਦ ਪੰਜਾਬੀ ਟਕਸਾਲੀ ਵਿਚ ਆਪਣਾ ਇਕ ਵੱਖਰਾ ਸਥਾਨ ਰੱਖਦੇ ਹਨ। ਜਦੋਂ ਕਿਸੇ ਘਟਨਾ ਜਾਂ ਸਥਿਤੀ ਵੱਲ ਵਿਸ਼ੇਸ਼ ਧਿਆਨ ਦੁਆਇਆ ਜਾਂਦਾ ਹੈ ਤਾਂ ਬਲਾਰਾ ਉਸ ਸਮੇਂ ਕੁਝ ਦਬਾਅ ਸੂਚਕ ਸ਼ਬਦਾਂ ਦੀ ਵਰਤੋਂ ਕਰਦਾ ਹੈ ਜਾਂ ਫੇਰ ਬੋਲ ਚਾਲ ਦੇ ਪੱਧਰ ਉਪਰ ਕਿਸੇ ਸ਼ਬਦ ਉਪਰ ਦਬਾਅ ਪਾ ਕੇ ਬੋਲਦਾ ਹੈ ਜਿਸ ਨਾਲ ਸਾਰਾ ਵਾਕ ਦਬਾਅ ਯੁਕਤ ਹੋ ਜਾਂਦਾ ਹੈ। ਨਮੂਨੇ ਵਜੋਂ:

161. ਵੇਖ ਚਾਚਾ ਜੇ ਭੋਇੰ ਵੇਚਣੀ ਜੁ ਤਾਂ ਘਰ ਦੀ ਇੱਜਤ ਘਰ 'ਚ ਈ ਰਹਿਣੀ ਚਾਹੀਦੀ ਆ।

162. ਹਾਡੇ ਤੇ ਵੀ ਜਵਾਨੀ ਦਾ ਵਾਹਰਾ ਪੈਹਰਾ ਰਿਹਾ ਵਾ।

163. ਨੀ ਕੁੜੀ ਕਾਹਦੀ ਉਹ ਤਾਂ ਨਿਰੀ ਚਾਮਚੜਿਕ ਈ ਐ।

164. ਓਹ ਸਕੂਲੇ ਜਾਣ ਈ ਨਈ ਡਈ ।'

165. ਮੁੰਡਾ ਪਿੰਡ ਨਈ ਗਿਆ।'

166. ਤੂੰ ਨਹੀ ਜਾਂਦੀ ਮੇਰੇ ਨਾਲ

167. ਚਾਹ ਕਿਉਂ ਨਹੀਂ ਪੀਂਦਾ ਭਾਊਂ

ਉਪਰ ਦਿੱਤੇ ਵਾਕਾਂ ਮੁਝ ਸ਼ਬਦਾਂ ਉਪਰ ਦਬਾਅ ਪਾਇਆ ਗਿਆ ਹੈ। ਇਹਨਾਂ ਸ਼ਬਦਾਂ ਦੇ ਨਾਲ ਹੀ ਇਹਨਾਂ ਵਾਕਾਂ ਦੀ ਸਥਿਤੀ ਦਬਾਅ ਯੁਕਤ ਹੁੰਦੀ ਹੈ।

**5.3.3 ਮੇਲ**

ਕਿਸੇ ਵੀ ਭਾਸ਼ਾ ਦੀ ਵਾਕ ਜੁਗਤ ਵਿਚ ਦੋ ਮੁੱਖ ਇਕਾਈਆਂ ਕਾਰਜਸ਼ੀਲ ਹੁੰਦੀਆਂ ਹਨ ਇਕ ਨਾਂਵ ਵਾਕੰਸ਼ ਅਤੇ ਦੂਜੀ ਕਿਰਿਆ ਵਾਕੰਸ਼। ਇਹਨਾਂ ਇਕਾਈਆਂ ਵਿਚ ਵੱਖ-ਵੱਖ ਪੱਧਰਾਂ ’ਤੇ ਮੇਲ ਪਾਇਆ ਜਾਂਦਾ ਹੈ।ਮਾਝੀ ਉਪਭਾਸ਼ਾ ਦੇ ਵਾਕਾਂ ਵਿਚਕਾਰ ਵਿਆਕਰਨਕ ਮੇਲ ਲਿਖੇ ਅਨੁਸਾਰ ਮਿਲਦਾ ਹੈ।

**5.3.3.1 ਕਰਮ ਅਤੇ ਕਿਰਿਆ ਵਿਚਕਾਰ ਮੇਲ**

ਵਾਕ ਵਿਚ ਲਿੰਗ, ਵਚਨ ਪੱਖੋਂ ਕਿਰਿਆ ਅਤੇ ਕਰਮ ਆਪਸ ਵਿਚ ਵਿਆਕਰਨਕ ਮੇਲ ਸਥਾਪਿਤ ਕਰਦੇ ਹਨ। ਜਦੋਂ ਵਾਕ ਵਿਚ ਕਰਤਾ ਨਾਂਵ ਵਾਕੰਸ਼ ਨਾਲ ਕੋਈ ਪ੍ਰਤੱਖ ਕਾਰਕੀ ਚਿੰਨ੍ਹ ਲੱਗਿਆ ਹੋਵੇ ਤਾਂ ਕਿਰਿਆ ਵਾਕੰਸ਼ ਦਾ ਮੇਲ ਕਰਤਾ ਨਾਲ ਨਹੀਂ ਸਗੋਂ ਕਰਮ ਵਾਕੰਸ਼ ਨਾਲ ਹੁੰਦਾ ਹੈ।

168. ਨਿਆਣੇ ਨੇ ਪਾਣੀ ਪੀਤਾ।

169. ਕੁੜੀ ਨੇ ਰੋਟੀ ਖਾਧੀ ।

170. ਕੁੜੀਆਂ ਨੇ ਕਿਤਾਬਾਂ ਪੜ੍ਹੀਆਂ।

ਜੇਕਰ ਕਰਤਾ ਦੇ ਨਾਲ ਪ੍ਰਤੱਖ ਕਾਰਕੀ ਚਿੰਨ੍ਹ ਲੱਗਾ ਹੁੰਦਾ ਹੈ ਤਾਂ ਹੀ ਕਿਰਿਆ ਦਾ ਮੇਲ ਕਰਮ ਨਾਲ ਹੁੰਦਾ ਹੈ। ਜੇਕਰ ਕਰਤਾ ਨਾਲ ਪ੍ਰਤੱਖ ਕਾਰਕੀ ਚਿੰਨ੍ਹ ਨਹੀਂ ਲੱਗਾ ਤਾ ਕਿਰਿਆ ਦਾ ਮੇਲ ਕਰਤਾ ਨਾਲ ਹੁੰਦਾ ਹੈ:ਜਿਵੇਂ:

171. ਮੁੰਡਾ ਭਾਜੀ ਖਾਂਦਾ ਏ।

172. ਕੁੜੀ ਭਾਜੀ ਖਾਂਦੀ ਏ।

173. ਮੁੰਡਾ ਦੁੱਧ ਪੀਂਦਾ ਏ।

174. ਕੁੜੀ ਦੁੱਧ ਪੀਂਦੀ ਏ।

ਪਰ ਦਿੱਤੇ ਵਾਕਾਂ (171-174) ਵਿਚ ਕਿਰਿਆ ਕਰਤਾ ਅਨੁਸਾਰ ਆਉਂਦੀ ਹੈ ਨਾ ਕਿ ਕਰਮ ਅਨੁਸਾਰ। ਇਹਨਾਂ ਵਾਕਾਂ ਵਿਚ ਮੁੰਡਾ, ਕੁੜੀ ਨਾਲ ਕੋਈ ਪ੍ਰਤੱਖ ਕਾਰਕੀ ਚਿੰਨ੍ਹ ਨਹੀਂ ਲੱਗਿਆ ਹੋਇਆ ਇਸ ਕਰਕੇ ਕਿਰਿਆ ਰੂਪ ਵਿਸ਼ੇ ਅਨੁਸਾਰ ਹੀ ਰੂਪਾਂਤਰਿਤ ਹੁੰਦਾ ਹੈ।

**5.3.3.2 ਵਿਸ਼ੇਸ਼ਣ ਅਤੇ ਵਿਸ਼ੇਸ਼ ਵਿਚਕਾਰ ਮੇਲ**

ਮਾਝੀ ਉਪਭਾਸ਼ਾ ਦੇ ਵਾਕਾਂ ਦੀ ਬਣਤਰ ਵਿਚ ਵਿਸ਼ੇਸ਼ਣ ਆਪਣੇ ਵਿਸ਼ੇਸ਼ ਅਨੁਸਾਰ ਲਿੰਗ, ਕਾਰਕ ਅਤੇ ਵਚਨ ਪੱਖੋਂ ਮੇਲ ਸਥਾਪਤ ਕਰਦੇ ਹਨ।ਇਸ ਨੂੰ ਅੱਗੋਂ ਦੋ ਕਿਸਮਾਂ ਵਿਚ ਵੰਡ ਕੇ ਵਾਂਚਿਆ ਗਿਆ ਹੈ।

**5.3.3.2.1 ਵਿਸ਼ੇਸ਼ਕੀ ਵਿਸ਼ੇਸ਼ਣ**

**5.3.3.2.2 ਵਿਧੇਈ ਵਿਸ਼ੇਸ਼ਣ**

ਜੋ ਸ਼ਬਦ ਨਾਂਵ ਦੀ ਵਿਸ਼ੇਸ਼ਤਾ ਦੱਸੇ ਉਸਨੂੰ ਵਿਸ਼ੇਸ਼ਕੀ ਵਿਸ਼ੇਸ਼ਣ ਕਿਹਾ ਜਾਂਦਾ ਹੈ। ਵਿਸ਼ੇਸ਼ਣ ਨਾਲ ਆਉਣ ਵਾਲੇ ਨਾਂਵ ਲਈ ਆਮ ਤੌਰ ’ਤੇ ਵਿਸ਼ੇਸ਼ ਸ਼ਬਦ ਵਰਤਿਆ ਜਾਂਦਾ ਹੈ। ਜਿਵੇਂ:

175. ਕਾਲਾ ਮੁੰਡਾ।

176. ਕਾਲੇ ਮੁੰਡੇ।

177. ਕਾਲੀ ਕੁੜੀ।

178. ਕਾਲੀਆਂ ਕੁੜੀਆਂ।

179. ਕਾਲਿਓ ਮੁੰਡਿਓ।

180. ਕਾਲੀਓ ਕੁੜੀਓ।

ਉਪਰੋਕਤ ਵਾਕਾਂ ਵਿਚ ਵਿਸ਼ੇਸ਼ਣ ਆਪਣੇ ਵਿਸ਼ੇਸ਼ ਨਾਂਵ ਅਨੁਸਾਰ ਆਏ ਹਨ। ਵਾਕ (175) ਵਿਚ ‘ਮੁੰਡਾ’ ਇਕ ਵਚਨ ਪੁਲਿੰਗ ਨਾਲ ਵਿਸ਼ੇਸ਼ਣ ‘ਕਾਲਾ’ ਮਾਝੀ ਉਪਭਾਸ਼ਾ ਅਨੁਸਾਰ ਇਕ ਵਚਨ ਪੁਲਿੰਗ ਹੈ। ਵਾਕ

(176) ਵਿਚ 'ਕਾਲੇ' ਬਹੁਵਚਨ ਹੈ। ਵਾਕ (177) ਵਿਚ 'ਕੁੜੀ' ਇਕ ਵਚਨ ਇਲਿੰਗ ਹੈ ਇਸ ਨਾਲ ਵਰਤਿਆ ਗਿਆ ਵਿਸ਼ੇਸ਼ਣ 'ਕਾਲੀ' ਵੀ ਇਕ ਵਚਨ ਇਲਿੰਗ ਹੈ। ਪਰ ਵਾਕ (178) ਵਿਚ ਬਹੁਵਚਨ ਦਾ ਰੂਪ ਆਪਣੇ ਇਲਿੰਗ ਅਨੁਸਾਰ ਹੀ ਰਿਹਾ ਹੈ। ਸੰਬੋਧਨੀ ਰੂਪ ਦੇ ਵਾਕਾਂ ਵਿਚ ਵੀ ਮੇਲ ਮਿਲਦਾ ਹੈ ।

181. ਕਾਲਿਓ ਮੁੰਡਿਓ।

182. ਕਾਲਿਓ ਕੁੜੀਓ।

ਇਹਨਾਂ ਵਾਕਾਂ ਤੋਂ ਪਤਾ ਚਲਦਾ ਹੈ ਕਿ ਸੰਬੋਧਨੀ ਵਿਸ਼ੇਸ਼ਣ ਮਾਝੀ ਉਪਭਾਸ਼ਾ ਵਿਚ ਵੀ ਵਰਤੇ ਜਾਂਦੇ ਹਨ। ਇਹਨਾਂ ਦਾ ਮੇਲ ਆਪਣੇ ਨਾਂਵ ਨਾਲ ਹੀ ਹੁੰਦਾ ਹੈ ।

ਜਿਨ੍ਹਾਂ ਵਾਕਾਂ ਵਿਚ ਕਿਸੇ ਵਿਸ਼ੇਸ਼ਣ ਦੇ ਇਕ ਤੋਂ ਵਧੇਰੇ ਵਿਸ਼ੇਸ਼ ਨਾਂਵ ਹੋਣ ਤਾਂ ਉਸ ਵਿਸ਼ੇਸ਼ਣ ਦਾ ਲਿੰਗ ਅਤੇ ਵਚਨ ਆਪਣੇ ਨਾਲ ਵਾਲੇ ਵਿਸ਼ੇਸ਼ ਅਨੁਸਾਰ ਹੀ ਰੂਪਾਂਤਰਿਤ ਹੁੰਦਾ ਹੈ। ਜਿਵੇਂ:

183. ਕਾਲਾ ਮੁੰਡਾ ਅਤੇ ਕੁੜੀ।

184. ਕਾਲੀਓ ਮੁੰਡਿਓ ਅਤੇ ਕੁੜੀਓ।

185. ਕਾਲੀ ਕੁੜੀ ਅਤੇ ਮੁੰਡਾ।

186. ਕਾਲੀਓ ਕੁੜੀਓ ਅਤੇ ਮੁੰਡਿਓ।

ਉਪਰੋਕਤ ਦਿੱਤੇ ਵਾਕਾਂ ਵਿਚ ਦੋ-ਦੋ ਵਿਸ਼ੇਸ਼ ਵਰਤੇ ਗਏ ਹਨ ਪਰ ਇਹਨਾਂ ਦਾ ਮੇਲ ਆਪਣੇ ਨੇੜਲੇ ਵਿਸ਼ੇਸ਼ ਨਾਲ ਹੀ ਹੁੰਦਾ ਹੈ।

**5.3.3.2 ਵਿਧੇਈ ਵਿਸ਼ੇਸ਼ਣ ਅਤੇ ਵਿਸ਼ੇਸ਼ ਵਿਚਕਾਰ ਮੇਲ**

ਵਿਧੇਈ ਵਿਸ਼ੇਸ਼ਣ ਉਹਨਾਂ ਵਿਸ਼ੇਸ਼ਣਾਂ ਨੂੰ ਕਿਹਾ ਜਾਂਦਾ ਹੈ ਜੋ ਵਿਸ਼ੇਸ਼ਣ ਆਪਣੇ ਵਿਸ਼ੇਸ਼ ਤੋਂ ਬਾਅਦ ਵਿਚ ਆ ਕੇ ਉਸ ਦੀ ਵਿਸ਼ੇਸ਼ਤਾ ਦੱਸਣ।

187. ਓਹ ਮੁੰਡਾ ਕਾਲਾ ਏ।

188. ਬੰਦਾ ਤੇਜ਼ ਤਰਾਰ ਏ

189. ਵਿਦਿਆਰਥੀ ਪੜ੍ਹਾਕੂ ਚੰਗਾ ਏ।

ਇਸ ਵਾਕ (187-189) ਵਿਚ ‘ਕਾਲਾ’, ‘ਤੇਜ਼ ਤਰਾਰ’ ਅਤੇ ‘ਪੜ੍ਹਾਕੂ’ ਆਪਣੇ ਵਿਸ਼ੇਸ਼ ‘ਮੁੰਡਾ’, ‘ਬੰਦਾ’ ‘ਵਿਦਿਆਰਥੀ’ ਤੋਂ ਪਿਛੋਂ ਆ ਕੇ ਉਸਦੀ ਵਿਸ਼ੇਸ਼ਤਾ ਦੱਸਦੇ ਹਨ। ਇਹ ਵਿਧੇਈ ਵਿਸ਼ੇਸ਼ਣ ਵਜੋਂ ਆ ਰਹੇ ਹਨ।

**5.3.3.3 ਕਿਰਿਆ ਪੂਰਕ ਤੇ ਕਿਰਿਆ ਦਾ ਮੇਲ**

ਕਿਰਿਆ ਪੂਰਕ ਦਾ ਕਿਰਿਆ ਨਾਲ ਵਚਨ ਦੇ ਪੱਧਰ ਦਾ ਮੇਲ ਹੁੰਦਾ ਹੈ।ਜਿਵੇਂ:

190. ਓਹ ਮੁੰਡਾ ਏ।

191. ਓਹ ਕੁੜੀ ਏ।

192. ਓਹ ਮੁੰਡੇ ਨੇ ।

193. ਓਹ ਕੁੜੀਆਂ ਨੇ।

ਉਪਰੋਕਤ ਵਾਕ (190) ਵਿਚ ਇਕ ਵਚਨ ਪੁਲਿੰਗ ‘ਮੁੰਡਾ’ ਲਈ ਪੂਰਕ ਕਿਰਿਆ ਰੂਪ ‘ਏ’ ਆ ਰਿਹਾ ਹੈ। ਵਾਕ (191) ਵਿਚ ਇਕ ਵਚਨ ਇਲਿੰਗ ‘ਕੁੜੀ’ ਲਈ ਵੀ ਪੂਰਕ ਕਿਰਿਆ ਰੂਪ ‘ਏਂ’ ਆ ਰਿਹਾ ਹੈ।ਇਸ ਤੋਂ ਬਿਨਾਂ ਵਾਕ (192) ਤੇ (193) ਵਿਚ ਕਿਰਿਆ ਰੂਪ ‘ਨੇ’,‘ਨੇ’ ਹੀ ਆ ਰਹੇ ਹਨ।ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਮਾਝੀ ਉਪਭਾਸ਼ਾ ਵਿਚ ਪੂਰਕ ਕਿਰਿਆ ਦਾ ਮੇਲ ਲਿੰਗ ਪੱਖੋਂ ਰੂਪਾਂਤਰ ਹੁੰਦਾ ਹੈ।

**5.3.3.4 ਸਬੰਧਕ ਦਾ ਸੰਬੰਧਮਾਨ ਨਾਲ ਮੇਲ**

ਜੋ ਸ਼ਬਦ ‘ਦਾ’ ਸਬੰਧਕ ਦੇ ਪਿਛੋਂ ਆਉਣ ਉਹਨਾਂ ਨੂੰ ਸੰਬੰਧਮਾਨ ਕਹਿੰਦੇ ਹਨ। ਸੰਬੰਧਮਾਨ ਦਾ ਸਬੰਧਕ ਤੋਂ ਪਹਿਲਾ ਆਉਣ ਵਾਲੇ ਸ਼ਬਦਾਂ ਦੇ ਲਿੰਗ, ਵਚਨ ਅਤੇ ਕਾਰਕ ਅਨੁਸਾਰ ਮੇਲ ਸਥਾਪਿਤ ਕਰਦੇ ਹਨ। ਜਿਵੇਂ:

194. ਕੁੜੀ ਦਾ ਮਾਮਾ।

195. ਕੁੜੀ ਦੇ ਮਾਮੇ।

196. ਕੁੜੀ ਦੀ ਮਾਮੀ।

197. ਕੁੜੀ ਦੀਆਂ ਮਾਮੀਆਂ।

ਉਪਰੋਕਤ ਵਾਕਾਂ ਵਿਚ ਸਬੰਧਕ ‘ਦਾ’, ‘ਦੇ’, ‘ਦੀ’, ‘ਦੀਆਂ’ ਦਾ ਮੇਲ ਇਸ ਤੋਂ ਪਿਛੋਂ ਆਉਣ ਵਾਲੇ ਵਾਕੰਸ਼ ਸੰਬੰਧਮਾਨ ‘ਮਾਮਾ’, ‘ਮਾਮੇ’, ‘ਮਾਮੀ’, ‘ਮਾਮੀਆਂ’ ਨਾਲ ਹੈ। ਵਾਕ (194) ਵਿਚ ਸੰਬੰਧਮਾਨ ‘ਮਾਮਾ’ ਇਕ ਵਚਨ ਪੁਲਿੰਗ ਹੋਣ ਕਰਕੇ ਸਬੰਧਕ ‘ਦਾ’ ਵੀ ਇਕਵਚਨ ਪੁਲਿੰਗ ਆਇਆ ਹੈ। ਵਾਕ (195) ਵਿਚ ਸੰਬੰਧਮਾਨ ‘ਮਾਮੇ’ ਪੁਲਿੰਗ ਬਹੁਵਚਨ ਹੋਣ ਕਰਕੇ ਸਬੰਧਕ ‘ਦੇ’ ਵੀ ਬਹੁਵਚਨ ਆਇਆ ਹੈ। ਇਸੇ ਤਰ੍ਹਾਂ ਵਾਕ (196) ਵਿਚ ਸਬੰਧਕ ‘ਦੀ’ ਇਕਵਚਨ ਇਲਿੰਗ ਆਇਆ ਹੈ। ਵਾਕ (197) ਵਿਚ ਸੰਬੰਧਮਾਨ ‘ਮਾਮੀਆਂ’ ਇਲਿੰਗ ਬਹੁਵਚਨ ਹੋਣ ਕਾਰਨ ਸਬੰਧਕ ‘ਦੀਆਂ’ ਵੀ ਇਲਿੰਗ ਬਹੁਵਚਨ ਵਰਤਿਆ ਗਿਆ ਹੈ।ਜੇਕਰ ਇਕ ਵਾਕ ਵਿਚ ਇਕ ਤੋਂ ਜ਼ਿਆਦਾ ਸੰਬੰਧਮਾਨ ਹੋਣ ਤਾਂ ਸਬੰਧਕ ਦਾ ਮੇਲ ਆਪਣੇ ਨੇੜਲੇ ਸੰਬੰਧਮਾਨ ਅਨੁਸਾਰ ਹੁੰਦਾ ਹੈ। ਜਿਵੇਂ

198. ਮੁੰਡਾ ਦਾ ਮਾਮਾ ਤੇ ਮਾਮੀ।

199. ਮੁੰਡੇ ਦੀ ਮਾਮੀ ਤੇ ਮਾਮਾ

200. ਮੁੰਡੇ ਦੀਆਂ ਚਾਚੀਆਂ ਤੇ ਚਾਚੇ।

ਉਪਰੋਕਤ ਵਾਕਾਂ ਵਿਚ ਦੋ-ਦੋ ਸੰਬੰਧਮਾਨ ਵਰਤੇ ਗਏ ਹਨ, ਪਰ ਇਹਨਾਂ ਦੇ ਸਬੰਧਕ ‘ਦਾ’ ਅਤੇ ‘ਦੀਆਂ’ ਦਾ ਮੇਲ ਆਪਣੇ ਨਾਲ ਵਾਲੇ ਸੰਬੰਧਮਾਨ ਅਨੁਸਾਰ ਹੋ ਰਿਹਾ ਹੈ। ਜਿਵੇਂ ਵਾਕ (198-199) ਵਿਚ ਸੰਬੰਧਮਾਨ ‘ਮਾਮਾ’ ਹੈ ਤਾਂ ਉਸ ਵਾਕ ਦਾ ਸਬੰਧਕ ‘ਦਾ’ ਵੀ ‘ਮਾਮਾ’ ਦੇ ਅਨੁਸਾਰ ਹੈ। ਵਾਕ ਵਿਚ ਸਬੰਧਮਾਨ ‘ਮਾਮੀ’ ਹੈ ਤਾਂ ਉਸ ਦਾ ਸਬੰਧਕ ‘ਦੀ’ ਵੀ ਮਾਮੀ ਦੇ ਅਨੁਸਾਰ ਹੈ। ਵਾਕ (200) ਵਿਚ ‘ਚਾਚੀਆਂ’ ਬਹੁਵਚਨ ਹੈ, ਇਸ ਦਾ ਸਬੰਧਕ ‘ਦੀਆਂ’ ਬਹੁਵਚਨ ਵਰਤਿਆ ਗਿਆ ਹੈ।

ਉਪਰੋਕਤ ਵਾਕ (198) ਤੋਂ (200) ਵਿਚ ਦੇਖਿਆ ਜਾ ਸਕਦਾ ਕਿ ਵਾਕ ਵਿਚ ਵਰਤੇ ਗਏ ਸਬੰਧਕ ਦਾ ਆਪਣੇ ਤੋਂ ਪਹਿਲਾਂ ਆਉਣ ਵਾਲੇ ਨਾਂਵ ’ਤੇ ਕੋਈ ਪ੍ਰਭਾਵ ਨਹੀਂ ਪੈਂਦਾ, ਭਾਵੇਂ ਸਬੰਧਕ ਤੋਂ ਪਹਿਲਾਂ ਆਉਣ

ਵਾਲਾ ਨਾਂਵ ਪੁਲਿੰਗ ਹੋਵੇ ਜਾਂ ਇਲਿੰਗ ਹੋਵੇ ਪਰ ਸਬੰਧਕ ਵਿਚ ਕੋਈ ਬਦਲਾਅ ਨਹੀਂ ਹੁੰਦਾ।ਸਬੰਧ ਤੇ ਸੰਬੰਧਮਾਨ ਦਾ ਕਾਰਕ ਪੱਧਰ ਉਪਰ ਵੀ ਮੇਲ ਹੁੰਦਾ ਹੈ ਜਿਵੇਂ:

201. ਰਾਮ ਦੇ ਮੁੰਡੇ ਨੂੰ ਕਿਸੇ ਨੇ ਮਾਰਿਆ।

202. ਰਾਮ ਦੀਆਂ ਕੁੜੀਆਂ ਨੂੰ ਕਿਸੇ ਨੇ ਮਾਰਿਆ।

ਉਪਰੋਕਤ ਵਾਕ (201) ਵਿਚ ਰਾਮ ਦਾ ਸਬੰਧ 'ਮੁੰਡੇ' ਨਾਲ ਹੈ ਅਤੇ ਵਾਕ (202) ਵਿਚ 'ਦੀਆਂ' ਦਾ ਸਬੰਧਕ 'ਕੁੜੀਆ' ਅਨੁਸਾਰ ਆਇਆ ਹੈ। ਇਥੇ ਸਬੰਧ ਤੇ ਸਬੰਧਮਾਨ ਦਾ ਕਾਰਕ ਪੱਧਰ ਉਪਰ ਮੇਲ ਹੁੰਦਾ ਹੈ।

**5.3.3.5 ਪੜਨਾਂਵ ਅਤੇ ਕਿਰਿਆ ਵਿਚਕਾਰ ਮੇਲ** :

ਪੜਨਾਂਵ ਇਕ ਵੱਖਰੀ ਸ਼੍ਰੇਣੀ ਹੈ ਜੋ ਵਾਕਾਤਮਕ ਪੱਧਰ 'ਤੇ ਨਾਂਵ ਵਰਗਾ ਕਾਰਜ ਕਰਦੀ ਹੈ। ਕਿਸੇ ਵੀ ਵਾਕ ਵਿਚ ਮੇਲ ਸਮੇਂ ਕਰਤਾ ਨਾਂਵ ਵਾਕੰਸ਼ ਦੇ ਸਥਾਨ 'ਤੇ ਕੋਈ ਪੜਨਾਂਵ ਰੂਪ ਵਰਤਿਆ ਜਾਂਦਾ ਹੈ। ਪੜਨਾਂਵ ਦਾ ਕਿਰਿਆ ਨਾਲ ਲਿੰਗ, ਵਚਨ ਅਤੇ ਪੁਰਖ ਪੱਧਰ ਦਾ ਮੇਲ ਹੁੰਦਾ ਹੈ। ਜਿਵੇਂ

203. ਮੈਂ ਜਾਵਾਂ।

204. ਓਹ ਜਾਵੇ।

205.ਤੂੰ ਜਾਣਾ।

206.ਤੁਹੀਂ ਜਾਣਾ।

ਉਪਰੋਕਤ ਵਾਕਾਂ (203) ਵਿਚ ਉਤਮ ਪੁਰਖ 'ਮੈਂ' ਦਾ ਕਿਰਿਆ 'ਜਾਵਾਂ' ਨਾਲ ਪੁਰਖ ਦੇ ਪੱਧਰ 'ਤੇ ਮੇਲ ਹੋ ਰਿਹਾ ਹੈ। ਵਾਕ (204) ਵਿਚ 'ਓਹ' ਤੀਜਾ ਪੁਰਖ ਦਾ ਕਿਰਿਆ 'ਜਾਵੇ' ਨਾਲ ਮੇਲ ਹੋ ਰਿਹਾ ਹੈ। ਇਹਨਾਂ ਵਾਕਾਂ ਵਿਚ ਕਿਰਿਆ ਆਪਣੇ ਪੁਰਖ ਅਨੁਸਾਰ ਰੂਪਾਂਤਰਿਤ ਹੁੰਦੀ ਹੈ। ਵਾਕ (205) ਤੇ (206) ਵਿਚ ਕਿਰਿਆ ਵਿਚ ਅੰਤਰ ਨਹੀਂ ਪਾਇਆ ਜਾਂਦਾ ਸਗੋਂ ਇਕ ਵਚਨ ਪੜਨਾਂਵ 'ਤੂੰ' ਅਤੇ ਬਹੁਵਚਨ ਪੜਨਾਂਵ 'ਤੁਹੀਂ' ਇਕੋ ਹੀ ਕਿਰਿਆ 'ਜਾਣਾ' ਵਰਤੀ ਜਾਂਦੀ ਹੈ। ਇਸ ਲਈ ਇਹਨਾਂ ਵਾਕਾਂ ਵਿਚ ਪੁਰਖ ਦੇ ਪੱਧਰ ਦਾ ਮੇਲ ਨਹੀਂ ਹੋ ਰਿਹਾ ।

**5.4 ਸੰਯੁਕਤ ਵਾਕ**

ਦੋ ਜਾਂ ਦੋ ਤੋਂ ਵੱਧ ਸਵਾਧੀਨ ਉਪਵਾਕ ਜੁੜ ਕੇ ਸੰਯੁਕਤ ਵਾਕ ਦੀ ਰਚਨਾ ਕਰਦੇ ਹਨ। ਅਜਿਹੇ ਵਾਕਾਂ ਨੂੰ ਸਾਂਵੀ ਬਣਤਰ ਦੇ ਅਧੀਨ ਰੱਖਿਆ ਜਾਂਦਾ ਹੈ।ਸੰਯੁਕਤ ਵਾਕਾਂ ਵਿਚ ਵਿਚਰਨ ਵਾਲੇ ਸਵਾਧੀਨ ਉਪਵਾਕ ਵਿਆਕਰਨਿਕ ਪੱਖੋਂ ਇੱਕਲੇ ਤੌਰ ਤੇ ਵਿਚਰ ਸਕਣ ਦੀ ਸਮਰੱਥਾ ਰੱਖਦੇ ਹਨ। ਦੁਨੀ ਚੰਦਰ (1964:64) ਅਨੁਸਾਰ ਸੰਯੁਕਤ ਵਾਕਾਂ ਵਿਚ ਵਿਚਰਦੇ ਦੋ ਜਾਂ ਦੋ ਤੋਂ ਵੱਧ ਸਵਾਧੀਨ ਉਪਵਾਕ ਸਮਾਨ ਯੋਜਕ (ਕਾਮੇ, ਤੇ, ਅਤੇ, ਪਰ, ਕਾਮੇ ਜਾਂ ,ਫੇਰ, ਫਿਰ ਵੀ, ਪਰੰਤੂ, ਜਦਕਿ, ਚਾਹੇ, ਸਗੋਂ, ਨਾਲ ਜੁੜੇ ਹੁੰਦੇ ਹਨ। ਬਣਤਰ ਦੇ ਪੱਧਰ 'ਤੇ ਸੰਯੁਕਤ ਵਾਕ ਵਿਚ ਇਕ ਤੋਂ ਵਧੇਰੇ ਨਾਂਵ ਵਾਕੰਸ਼, ਵਿਸ਼ੇਸ਼ਣ ਵਾਕੰਸ਼, ਕਿਰਿਆ ਵਿਸ਼ੇਸ਼ਣ ਵਾਕੰਸ਼, ਸੰਬੰਧਕੀ ਵਾਕੰਸ਼ ਵਿਚਰ ਸਕਦੇ ਹਨ। ਪਰ ਇਹਨਾਂ ਦਾ ਇਕ ਹੀ ਕਾਲਕੀ ਕਿਰਿਆ ਵਾਕੰਸ ਹੁੰਦਾ ਹੈ। ਟਕਸਾਲੀ ਪੰਜਾਬੀ ਵਾਂਗ ਮਾਝੀ ਉਪਭਾਸ਼ਾ ਵਿਚ ਮਿਲਦੇ ਸੰਯੁਕਤ ਵਾਕਾਂ ਨੂੰ ਬੋਲਚਾਲ ਪੱਧਰ ਤੇ ਤਾਂ ਵਕਫ਼ਾ ਪਾ ਕੇ ਬੋਲਿਆ ਜਾਂਦਾ ਹੈ ਪਰ ਲਿਖਤੀ ਭਾਸ਼ਾ ਵਿਚ ਸਮਾਨ ਯੋਜਕਾਂ ਨਾਲ ਜੋੜਿਆ ਜਾਂਦਾ ਹੈ । ਨਮੂਨੇ ਵਜੋਂ ਹੇਠਾਂ ਮਾਝੀ ਉਪਭਾਸ਼ਾਂ ਦੇ ਸੰਯੁਕਤ ਵਾਕ ਵੇਖੇ ਜਾ ਸਕਦੇ ਹਨ। ਜਿਵੇ:

207. ਵਿਆਹ ਵੇਲੇ ਮੁੰਡੇ ਦੇ ਨਾਨਕੇ ਜਾਮਾ ਲਿਆਉਂਦੇ **ਅਤੇ** ਜੰਞ ਚੜ੍ਹਨ ਵੇਲੇ ਮੁੰਡੇ ਦੇ ਗਲ ਪਾਉਂਦੇ।

208. ਗਰੀਬ ਲੋਕ ਤਗੜੇ ਘਰਾਂ ਤੋਂ ਚਾਟੀ ਦੀ ਲੱਸੀ ਮੰਗ ਲਿਆਉਂਦੇ **ਅਤੇ** ਛਾਹ ਵੇਲੇ ਦੀ ਰੋਟੀ ਨਾਲ ਪੀਂਦੇ।

209. ਹਾਡੇ ਤੇ ਵੀ ਜਵਾਨੀ ਦਾ ਵਾਹਰਾ ਪੈਹਰਾ ਰਿਹਾ ਵਾ ਪਰ **ਤੇਰੇ** ਆਂਗ ਅਹੀਂ ਨੀ ਕੀਤੀ।

210. ਇਕ ਜੰਞ ਭਜਨੇ ਕੇ ਢੁੱਕੀ **ਤੇ** ਇਕ ਏਧਰ ਨਾਜਰ ਕੇ।

211. ਮੁੰਡਾ ਤਾ ਨਾਹਰ ਵੀ ਮਿਹਨਤੀ ਸੀ **ਪਰ** ਸੀ ਰਤਾ ਸਿੱਧੜ ਪਿਉ ਵਰਗਾ।

212. ਨੱਥਾ ਸੌਹ ਸ਼ਹਿਰ ਗਿਆ ਹੋਇਆ ਸੀ **ਤੇ** ਨਰੰਗਾ ਕਿਤੇ ਵਾਂਦੇ।

213. ਤਕਾਲਾ ਤਾਈ ਅਸਾਂ ਗਾਹ ਤਿਆਰ ਕਰ ਲਿਆ **ਫੇਰ** ਤੰਗਲੀਆਂ ਨਾਲ ਗਾਹ ਦਾ ਬੋਹਲ ਬਣਾਕੇ ਪਰਾ ਹਟਕੇ ਬੈਠ ਗਏ।

214. ਆਪਣੀ ਫ਼ੀਸ ਤਾਂ ਉਹਨੇ ਲੈਣੀ ਹੀ ਹੁੰਦੀ ਸੀ **ਪਰ** ਲੋਕ ਹੋਰ ਛੱਤੀ ਚੀਜ਼ਾਂ ਲਿਆਕੇ ਉਹਦੀ ਕੋਠੀ ਚ ਸੁੱਟ ਜਾਂਦੇ ਸਨ।

215. ਮੈ ਤੁਹਾਨੂੰ ਮਿਲਣ ਲਈ ਏਥੇ ਆਵਾਂਗਾ **ਜਾਂ** ਤੁਸੀ ਮੇਰੇ ਘਰ ਆ ਜਾਣਾ।

216. ਕੋਠਿਆਂ ਉੱਤੇ ਔਰਤਾਂ ਅਤੇ ਬੱਚੇ ਖੜੋਤੇ ਵਹਿਸ਼ਤ ਦਾ ਨਾਚ ਵੇਖ ਰਹੇ ਸਨ।

217. ਕੋਈ ਸੇਖ਼ੂਪੁਰੇ ਅਤੇ ਕੋਈ ਲਾਹੌਰ ਜਾਂ ਵੱਸਿਆ।

### 5.4.5 ਮਿਸ਼ਰਤ

ਮਿਸ਼ਰਤ ਵਾਕਾਂ ਦੀ ਬਣਤਰ ਵਿਚ ਇਕ ਸਵਾਧੀਨ ਉਪਵਾਕ ਅਤੇ ਇਕ ਜਾਂ ਇਕ ਤੋਂ ਵੱਧ ਪਰਾਧੀਨ ਉਪਵਾਕ ਵਿਚਰ ਸਕਦੇ ਹਨ। ਅਜਿਹੇ ਵਾਕਾਂ ਵਿਚ ਵਿਚਰਦੇ ਸਵਾਧੀਨ ਉਪਵਾਕ ਵਿਆਕਰਨਿਕ ਪੱਖੋਂ ਸੁੰਤਤਰ ਤੌਰ 'ਤੇ ਵਿਚਰ ਸਕਣ ਦੀ ਸਮਰੱਥਾ ਰੱਖਦੇ ਹਨ ਪਰ ਪਰਾਧੀਨ ਉਪਵਾਕ ਸੁੰਤਤਰ ਤੌਰ ਤੇ ਵਿਚਰ ਨਹੀਂ ਸਕਦੇ, ਇਸ ਤਰ੍ਹਾਂ ਪਰਾਧੀਨ ਉਪਵਾਕ ਸਵਾਧੀਨ ਵਾਕ ਨਾਲ ਮਿਲ ਕੇ ਹੀ ਮਿਸ਼ਰਤ ਵਾਕ ਦੀ ਸਿਰਜਣਾ ਕਰਦੇ ਹਨ। ਮਾਝੀ ਉਪਭਾਸ਼ਾ ਦੇ ਮਿਸਰਤ ਵਾਕਾਂ ਵਿਚ ਮਿਲਦੇ ਪਰਾਧੀਨ ਤੇ ਸਵਾਧੀਨ ਉਪਵਾਕ ਅਧੀਨ ਯੋਜਕਾਂ ਜੋ, ਜਿਹੜਾ, ਜਿਵੇਂ, ਜਿਨ੍ਹਾਂ , ਜੇ, ਤਾਂ, ਕਿ, ਕਿਉਂਕਿ, ਜਿਧਰ, ਜਦੋ, ਜਿਸ, ਭਾਵੇਂ, ਜਿਸ ਤਰ੍ਹਾਂ, ਆਦਿ ਨਾਲ ਜੁੜੇ ਹੁੰਦੇ ਹਨ ਇਹਨਾਂ ਦੀ ਕਿਰਿਆ ਅਕਾਲਕੀ ਹੁੰਦੀ ਹੈ। ਇਹਨਾਂ ਵਾਕਾਂ ਨੂੰ ਬਣਤਰ ਤੇ ਕਾਰਜ ਦੇ ਅਧਾਰ 'ਤੇ ਸਮਝਇਆਂ ਮਾਝੀ ਉਪਭਾਸ਼ਾ ਦੀ ਸਮੱਗਰੀ ਅਧਾਰਤ ਹੇਠ ਲਿਖੇ ਮਿਸ਼ਰਤ ਵਾਕ ਮਿਲਦੇ ਹਨ।

218. ਹਾਨੂੰ ਤਾ ਏਤਰਾਂ ਜਮੀਨਾਂ ਦਸਦੇ ਜੇ **ਜਿੱਦਾਂ** ਆਪਣੇ ਕਿੱਲੇ ਵਾਧੂ ਹੋਏ ਫਿਰਦੇ ਹੁੰਦੇ ਆ।

219. ਤਕੜਾ ਜੱਟ **ਤਾਂ** ਏਨੀ ਕੁ ਭੋਂ ਵੱਟਾਂ- ਬੰਨ੍ਹਿਆਂ ਲਈ ਹੀ ਵਰਤ ਲੈਂਦਾ ਏ।

220. ਜਦ ਸੌਦਾ ਈ ਕਰਨਾ-ਇਆਂ **ਤਾਂ** ਏਤਰਾਂ ਵੀ ਕੀ ਮਾੜਾ ?

221. ਕਿਸੇ ਪਾਸਿਓਂ ਮੋਟਾ ਠੱਲ੍ਹਾ ਹਾਸਾ ਆਉਂਦਾ **ਜਿਵੇਂ** ਖੂਹ ਦਾ ਪਾਰਛਾ ਹਿੱਲ ਗਿਆ ਹੋਵੇ।

222. ਧਿਆੜੇ ਹੁਕਮ ਹੋਇਆ **ਤਾਂ** ਔਣਾ ਈ ਪੈਣਾ ਸੀ।

223. ਜਦੋਂ ਉਹ ਭਰ ਜਵਾਨੀ ਵਿਚ ਸੀ **ਤਾਂ** ਲਾਗੇ ਚਾਗੇ ਦੀਆਂ ਕੁੜੀਆਂ ਉਹਦੇ **ਤੇ** ਲੱਟੂ ਜੋ ਜਾਂਦੀਆਂ ਹੁੰਦੀਆ ਸਨ।

224. ਪਰ ਜਿੱਤਰਾਂ ਤੂੰ ਡਿਊਂ ਕਰਨ ਏਤਰਾਂ **ਤਾਂ-ਭਾਵੇਂ** ਸਾਰੀ ਉਮਰ ਬਈਠਾ ਰਹੁ ਕਿਹੇ ਕੰਜਰ ਨੇ ਧੀ ਨਹੀਂ ਉਂ ਦੇਣੀ।

225. ਇਕ ਜੰਞ ਭਜਨੇ ਕੇ ਢੁੱਕੀ **ਤੇ** ਇਕ ਏਧਰ ਨਾਜਰ ਕੇ।

226. ਅਹੀਂ ਤਾਂ ਬਈ ਭੋਂ ਵੇਚਣੀ ਆਂ **ਜੇ** ਧਿਆੜੇ 'ਚ ਸਤ ਹੈਗਾ ਤਾਂ ਤੁਹੀਂ ਲੈ ਜੋ।

227. ਜ਼ਮੀਨ ਲਵਾਂਗੇ ਤਾਂ ਅਹੀਂ **ਭਾਵੇਂ** ਅਹੀਂ ਆਪ ਗਹਿਣੇ ਪੈਜੀਏ।

228. ਤੇਰੇ ਅਰਗੇ ਦੀ **ਤਾਂ** ਅਗਲੇ ਬੁੱਢੀ ਖੋਹ ਕੇ ਰਾਹੇਂ ਪਈਂਦੇ ਆ।

229. ਫੈਕਟਰੀਆਂ 'ਚ ਕੰਮ ਕਰਕੇ **ਤਾਂ** ਸਾਲੀ ਅਕਲ ਈ ਮਾਰੀ ਜਾਂਦੀ ਐ।

230. ਐਤਕੀਂ **ਤਾਂ** ਏਨੇ ਈ ਦੇਣੇ **ਜੋ** ਮੁੜ੍ਹਕੇ ਕਦੇ **ਭਾਵੇਂ** ਛਿਲ ਲਾਹ ਲਿਉ।

231. **ਜੇ** ਧਿਆੜੇ ਤੋਂ ਵੀ ਆਪਾਂ ਰਿਐਤ ਨਾ ਕਰਾਈ ਤਾਂ ਹੋਰ ਕੀਹਦੇ ਤੋਂ ਕਰਾਉਣੀ ਆਂ।

232. ਆਹ ਲੈ ਤੂੰ ਜਿੰਨ੍ਹੇ ਪੈਹੇ ਚਾਈ੍ਦੇ ਈ ਮਾਰ ਗੋਲੀ ਤੂੰ ਇਹਨਾਂ ਨੂੰ ।

233. ਜਾਹ ਕਿਤਿਓਂ ਹੋਰਥੋਂ ਲੈ **ਜਾਕੇ** ਇਹਨਾਂ ਕੋ ਜਾਣ ਦੀ ਲੋੜ ਈਨੀ।

234. ਜਿ**ਹੜਾ** ਸਾਨੂੰ ਵੋਟ ਨਾ ਦੇਵੇ ਉਹਦੇ ਲਈ ਹੁਧਾਰ ਬੰਦ।

235. **ਜੇ** ਤੁਸੀਂ ਦੋ ਕੁ ਇੰਚ ਹੋਰ ਖਿਸਕ ਜਾਉ **ਤਾਂ** ਮੈਂ ਵੀ ਬੈਠ ਜਾਵਾਂ ।

236. ਮੈਂ ਕਲ੍ਹ ਮਸ੍ਹਾਂ ਰੋਟੀ ਖਾ ਕੇ ਹੱਟਿਆ ਈ ਸਾਂ **ਕਿ** ਪੇਟ ਦਰਦ ਸ਼ੁਰੂ ਹੋ ਗਈ।

237. ਮੁੰਡਾ ਤਾਂ ਨਾਹਰ ਵੀ ਮਿਹਨਤੀ ਸੀ **ਪਰ** ਸੀ ਰਤਾ ਸਿੱਧੜ ਪਿਉ ਵਰਗਾ ।

238. ਉਹਨਾਂ ਕੋਲ ਖਰਚਣ ਲਈ ਪੇਹੈ ਵੀ ਬਹੁਤੇ ਹੁੰਦੇ ਸਨ **ਜਦੋਂ ਕਿ** ਮੇਰੀ ਜੇਬ ਬਹੁਤਾ ਕਰਕੇ ਖਾਲੀ।

239. **ਜੋ** ਹਵੇਗਾ ਡਿੱਠਾ ਜਾਵੇਗਾ।

240. ਏਨੀ ਗਰਗੀ ਤੋਂ ਇਉਂ ਜਾਪਦਾ ਏ **ਜਿਵੇਂ** ਅੱਜ ਮੀਂਹ ਵਰ੍ਹੇਗਾ।

ਉਪਰੋਕਤ ਮਾਝੀ ਉਪਭਾਸ਼ਾ ਦੇ ਮਿਸ਼ਰਤ ਵਾਕਾਂ ਦੀ ਤਰਤੀਬ ਤਾਂ ਟਕਸ਼ਾਲੀ ਪੰਜਾਬੀ ਨਾਲ ਮਿਲਦੀ ਹੈ ਪਰ ਯੋਜਕਾਂ ਪੱਖੋਂ ਇਹਨਾਂ ਵਿਚ ਵੱਖਰਾਂ ਮਿਲਦੀ ਹੈ।

## 5.6 ਉਪਵਾਕ

ਉਪਵਾਕ ਨੂੰ ਵਾਕ ਬਣਤਰ ਵਿਚ ਇਕ ਅਧੀਨ ਵਿਆਕਰਨਿਕ ਇਕਾਈ ਮੰਨਿਆ ਜਾਂਦਾ ਹੈ। ਵਾਕ ਦੀਆਂ ਵਿਆਕਰਨਿਕ ਉਪਵਾਕ ਨੂੰ ਵਾਕ ਤੋਂ ਛੋਟਾ ਮੰਨਿਆ ਜਾਂਦਾ ਹੈ।ਇਕਾਈਆਂ (ਜਿਵੇਂ ਭਾਵੰਸ਼ ਸ਼ਬਦ ਵਾਕੰਸ਼ ਉਪਵਾਕ ਵਾਕ) ਵਿਚ ਲਾਇਨਜ਼ ਅਨੁਸਾਰ (1968:171) ਲੰਮੇ ਵਾਕ ਸੰਮਿਲਤ ਉਦੇਸ਼ ਤੇ ਵਿਧੇ ਵਾਲਾ ਸ਼ਬਦ ਸਮੂਹ ਉਪਵਾਕ ਹੈ, ਭਾਵ ਉਪਵਾਕ ਇਕ ਅਜਿਹੀ ਵਿਆਕਰਨਨਿਕ ਇਕਾਈ ਹੈ ਜੋ ਸੰਯੁਕਤ ਤੇ ਮਿਸ਼ਰਤ ਬਹੁਕਿਰਿਆਵੀ ਵਾਕਾਂ ਦਾ ਅੰਗ ਹੁੰਦੀ ਹੈ। ਵਿਆਕਰਨਕ ਪੱਖੋਂ ਉਪਵਾਕ ਦੀਆਂ ਦੋ ਕਿਸਮਾਂ ਮੰਨੀਆਂ ਜਾਂਦੀਆਂ ਹਨ।

1. ਸਵਾਧੀਨ ਉਪਵਾਕ
2. ਪਰਾਧੀਨ ਉਪਵਾਕ

### 5.6.1 ਸਵਾਧੀਨ ਉਪਵਾਕ

ਸਧਾਰਨ ਵਾਕ ਦੀ ਤਰ੍ਹਾਂ ਵਿਚਰਨ ਵਾਲੇ ਉਪਵਾਕ ਨੂੰ ਸਵਾਧੀਨ ਉਪਵਾਕ ਕਿਹਾ ਜਾਂਦਾ ਹੈ। ਭਾਵ ਸਵਾਧੀਨ ਉਪਵਾਕ ਰਹ ਪੱਖੋਂ ਸਧਾਰਨ ਵਾਕ ਵਾਲਾ ਕਾਰਜ ਨਿਭਾਉਂਦਾ ਹੈ। ਬਣਤਰ ਦੇ ਪੱਖ ਤੋਂ ਇੱਕ ਸਵਾਧੀਨ ਉਪਵਾਕ ਵਿਚ ਇਕ ਤੋਂ ਵਧੇਰੇ ਨਾਂਵ ਵਾਕੰਸ਼, ਵਿਸ਼ੇਸ਼ਣ ਵਾਕੰਸ਼, ਕਿਰਿਆ ਵਿਸ਼ੇਸ਼ਣ ਵਾਕੰਸ਼, ਸਬੰਧਕੀ ਵਾਕੰਸ਼ ਆਦਿ ਵਿਚਰ ਸਕਦੇ ਹਨ। ਪਰ ਇਸਦਾ ਕਿਰਿਆ ਵਾਕੰਸ਼ ਇਕ ਹੀ ਹੁੰਦਾ ਹੈ ਜੋ ਕਾਲਕੀ ਹੁੰਦਾ ਹੈ।ਸਵਾਧੀਨ ਉਪਵਾਕਾਂ ਨੂੰ ਸੰਯੁਕਤ ਅਤੇ ਮਿਸ਼ਰਤ ਵਾਕਾਂ ਵਿਚ ਸਮਾਨ ਯੋਜਕ ਨਾਲ ਜੋੜਿਆ ਜਾਂਦਾ ਹੈ। ਇਹਨਾਂ ਵਾਕਾਂ ਵਿਚ ਸਵਾਧੀਨ ਉਪਵਾਕ ਪਹਿਲੇ, ਦੂਜੇ, ਤੀਜੇ, ਚੌਥੇ, ਕਿਸੇ ਵੀ ਸਥਾਨ ਤੇ ਵਿਚਰ ਸਕਦੇ ਹਨ। ਨਮੂਨੇ ਵਜੋਂ ਮਾਝੀ ਉਪਭਾਸ਼ਾ ਦੇ ਹੇਠਾਂ ਦਿੱਤੇ ਵਾਕ ਵੇਖੇ ਜਾ ਸਕਦੇ ਹਨ।

241. ਸ਼ਿਕਾਰੀ ਨੇ ਹਰਨ ਨੂੰ ਤੀਰ ਨਾਲ ਮਾਰਿਆ, ਅਸਾਂ ਇਹ ਗੱਲ ਆਪਣੀ ਕੰਨੀ ਸੁਣੀ ।
242. ਘਰ ਵਿਚ ਰਹੁ ਲੋਕਾਂ ਦੇ ਘਰੀਂ ਨਾ ਫਿਰ।
243. ਇਹ ਮੁੰਡਾ ਪਰਸੋਂ ਦਾ ਬੀਮਾਰ ਪਿਆ ਹੈ ਇਸ ਲਈ ਸਕੂਲੇ ਨਹੀਂ ਜਾ ਸਕਦਾ।

244. ਰਾਮੇ ਅਤੇ ਸ਼ਿਆਮੇ ਨੇ ਰੋਟੀ ਖਾਧੀ।

### 5.6.2 ਪਰਾਧੀਨ ਉਪਵਾਕ

ਪਰਾਧੀਨ ਉਪਵਾਕ ਮਿਸ਼ਰਤ ਵਾਕਾਂ ਵਿਚ ਸਵਾਧੀਨ ਉਪਵਾਕਾਂ ਦੇ ਅਧੀਨ ਹੋ ਕੇ ਵਿਚਰਦੇ ਹਨ। ਵਾਕ ਬਣਤਰ ਵਿਚੋਂ ਇਹ ਸਵਾਧੀਨ ਉਪਵਾਕ ਦੀ ਤਰ੍ਹਾਂ ਸੁਤੰਤਰ ਰੂਪ ਵਿਚ ਨਹੀਂ ਵਿਚਰ ਸਕਦਾ। ਪਰਾਧੀਨ ਉਪਵਾਕ ਅਧੀਨ ਯੋਜਕਾਂ ਨਾਲ ਸ਼ੁਰੂ ਹੁੰਦੇ ਹਨ।ਕਾਰਜ ਦੇ ਪੱਖ ਤੋਂ ਮਿਸ਼ਰਤ ਵਾਕਾਂ ਵਿਚ ਪਰਾਧੀਨ ਉਪਵਾਕ ਸਵਾਧੀਨ ਵਾਕਾਂ ਦੇ ਨਾਂਵ, ਵਿਸ਼ੇਸ਼ਣ ਤੇ ਕਿਰਿਆ ਵਿਸ਼ੇਸ਼ਣ ਦਾ ਕਾਰਜ ਨਿਭਾਉਂਦੇ ਹਨ। ਖੋਜ ਦੌਰਾਨ ਮਾਝੀ ਉਪਭਾਸ਼ਾ ਦੇ ਪਰਾਧੀਨ ਉਪਵਾਕਾਂ ਨੂੰ ਅਸੀਂ ਤਿੰਨ ਭਾਗਾਂ ਵਿਚ ਵੰਡ ਕੇ ਵਾਚਿਆ ਗਿਆ ਹੈ।

#### 5.6.2.1 ਨਾਂਵ ਉਪਵਾਕ:

ਨਾਂਵ ਉਪਵਾਕ ਤੋਂ ਭਾਵ ਜੋ ਵਾਕ ਬਣਤਰ ਵਿਚ ਦੂਜੇ ਉਪਵਾਕ ਦੇ ਅਧੀਨ ਹੋ ਕੇ ਨਾਂਵ ਦਾ ਕੰਮ ਕਰੇ। ਜਿਵੇਂ:

245. ਉਹ ਕਿਥੇ ਰਹਿੰਦਾ ਹੈ ਇਹ ਕਿਸੇ ਨੂੰ ਨੀ ਪਤਾ ਨਹੀਂ।

246. ਸਭ ਜਾਣਦੇ ਹਨ ਕਿ ਪੜ੍ਹਨਾ ਚੰਗਾ ਕੰਮ ਹੈ।

247. ਸਭ ਲੋਕੀਂ ਜਾਣਦੇ ਹਨ ਕਿ ਜੇ ਪਾਪ ਕਰਾਂਗੇ ਤਾਂ ਦੁੱਖ ਪਾਵਾਂਗੇ।

248. ਮੇਰਾ ਇਰਾਦਾ ਹੈ ਕਿ ਮੈਂ ਲਹੌਰੋ ਹੋ ਆਵਾਂ।

249. ਮੈਂ ਸੋਚਿਆ ਪਈ ਇਹਤਾਂ ਬਹੁਤ ਮਾੜੀ ਗੱਲ ਬਣੀ।

250. ਮੇਰਾ ਖਿਆਲ ਹੈ ਕਿ ਉਹ ਮੁੜਕੇ ਇੱਥੇ ਨਹੀਂ ਆਵੇਗਾ।

#### 5.6.2.2 ਵਿਸ਼ੇਸ਼ਣ ਉਪਵਾਕ:

ਵਿਸ਼ੇਸ਼ਣ ਉਪਵਾਕ ਤੋਂ ਭਾਵ ਜੋ ਵਾਕ ਬਣਤਰ ਵਿਚ ਕਿਸੇ ਦੂਜੇ ਉਪਵਾਕ ਦੇ ਅਧੀਨ ਹੋ ਕੇ ਵਿਸ਼ੇਸ਼ਣ ਦਾ ਕੰਮ ਕਰੇ। ਜਿਵੇਂ:

251. ਅਸੀਂ ਉਸ ਕੁੜੀ ਨੂੰ ਜੋ ਪਹਿਲੇ ਨੰਬਰ ਤੇ ਪਾਸ ਹੋਵੇਗੀ ਦਸ ਰੂਪਏ ਇਨਾਮ ਦੇਵਾਂਗੇ।

252. ਅੰਬ ਐਸਾ ਫ਼ਲ ਹੈ, ਜਿਸ ਨੂੰ ਸਭ ਪਸੰਦ ਕਰਦੇ ਹਨ।

253. ਉਹ ਦੇਸ਼ ਜਿਥੋਂ ਦੇ ਲੋਕ ਅਨਪੜ੍ਹ ਹੋਣ ਕਦੇ ਉੱਨਤੀ ਨਹੀਂ ਕਰ ਸਕਦਾ।

254. ਤੁਸੀਂ ਉਹਨਾਂ ਮੰਡਿਆਂ ਨਾਲ ਜਿਹੜੇ ਝੂਠ ਬੋਲਦੇ ਹੋਣ ਕਦੇ ਨਾ ਬੋਲੋ।

**5.6.2.3 ਕਿਰਿਆ ਵਿਸ਼ੇਸ਼ਣੀ ਉਪਵਾਕ:**

ਕਿਰਿਆ ਵਿਸ਼ੇਸ਼ਣੀ ਤੋਂ ਭਾਵ ਜੋ ਵਾਕ ਬਣਤਰ ਵਿਚ ਕਿਸੇ ਹੋਰ ਉਪਵਾਕ ਦੇ ਅਧੀਨ ਹੋ ਕੇ ਕਿਰਿਆ ਵਿਸ਼ੇਸ਼ਣ ਦਾ ਕਾਰਜ ਨਿਭਾਉਂਦਾ ਹੈ। ਜਿਵੇਂ:

255. ਜਿੰਨ੍ਹਾ ਘੱਟ ਬੋਲੋ , ਉਨ੍ਹਾਂ ਹੀ ਚੰਗਾ ਹੈ।

256. ਉਹ ਕਿਸੇ ਤੋਂ ਕੁਝ ਮੰਗਦਾ ਨਹੀਂ , ਭਾਵੇਂ ਉਹ ਅੱਤ ਗਰੀਬ ਹੈ।

257. ਬੱਚਾ ਰੋਂਦਾ ਹੈ ਕਿਉਂਕਿ ਉਸਦੀ ਮਾਂ ਬੀਮਾਰ ਹੈ।

258. ਉਹ ਲੋਕ ਜੋ ਚਿੰਤਾ ਵਿਚ ਡੁੱਬੇ ਰਹਿੰਦੇ ਹਨ,ਛੇਤੀ ਬੁੱਢੇ ਹੋ ਜਾਂਦੇ ਹਨ।

259. ਜਿੱਥੇ ਜਾਓ, ਉੱਥੇ ਸੇਵਾ ਹੀ ਕਰੋ।

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਇਸ ਉਪਭਾਸ਼ਾ ਦੇ ਵਾਕਾਂ ਦੀ ਬਣਤਰ ਵਿਚ ਪੰਜਾਬੀ ਦੀਆਂ ਹੋਰਨਾਂ ਉਪਭਾਸ਼ਾਵਾਂ ਨਾਲੋਂ ਨਾਂਵ, ਪੜਨਾਂਵ, ਕਿਰਿਆ, ਵਿਸ਼ੇਸ਼ਣ, ਕਿਰਿਆ ਵਿਸ਼ੇਸ਼ਣ, ਸੰਬੰਧਕ, ਯੋਜਕ, ਨਿਪਾਤ ਅਤੇ ਕਾਰਕ ਦੇ ਪੱਧਰ 'ਤੇ ਵੱਖਰਤਾ ਮਿਲਦੀ ਹੈ। ਉਪਭਾਸ਼ਾ ਵਿਚ ਪ੍ਰਸ਼ਨਵਾਚੀ ਵਾਕਾਂ ਦੀਆਂ ਵੰਨਗੀਆਂ ਮਿਲਦੀਆਂ ਹਨ, ਜਿਹਨਾਂ ਵਿਚ ਸਥਾਨ ਸੂਚਕ ਪ੍ਰਸ਼ਨਵਾਚੀ ਵਾਕ, ਕਾਰਨ ਸੂਚਕ ਪ੍ਰਸ਼ਨਵਾਚੀ ਵਾਕ, ਕਾਲ ਸੂਚਕ ਪ੍ਰਸ਼ਨਵਾਚੀ ਵਾਕ, ਵਿਧੀ ਸੂਚਕ ਪ੍ਰਸ਼ਨਵਾਚੀ ਵਾਕ, ਗੁਣ ਸੂਚਕ ਪ੍ਰਸ਼ਨਵਾਚੀ ਵਾਕ, ਸੰਖਿਆ ਸੂਚਕ ਪ੍ਰਸ਼ਨਵਾਚੀ ਵਾਕ, ਵਿਅਕਤੀ ਸੂਚਕ ਪ੍ਰਸ਼ਨਵਾਚੀ ਵਾਕ ਆਉਂਦੇ ਹਨ। ਖੋਜ ਅਧੀਨ ਇਸ ਉਪਭਾਸ਼ਾ ਦੇ ਸਧਾਰਨ ਵਾਕਾਂ ਦੇ ਪੈਟਰਨਾਂ ਨੂੰ ਗਿਆਰਾਂ ਵੰਨਗੀਆਂ ਵਿਚ ਵੰਡ ਗਿਆ ਹੈ। ਸੰਯੁਕਤ ਅਤੇ ਮਿਸ਼ਰਤ ਵਾਕਾਂ ਵਿਚ ਜਿੱਦਾਂ, ਤਾਂ, ਤਾਂ-ਭਾਵੇਂ, ਭਾਵੇਂ, ਤੇ, ਜੇ, ਜੋ, ਤੇ-ਜੇ, ਜਿਹੜਾ, ਕੇ, ਪਰ, ਜਦੋਂ ਕਿ ਆਦਿ ਯੋਜਕ ਮਿਲਦੇ ਹਨ।

ਭਾਸ਼ਾ ਕਿਸੇ ਵੀ ਸਮੂਹ ਨੂੰ ਨਿਯਮਬੱਧ ਕਰਨ ਦਾ ਪ੍ਰਬੰਧਸ਼ੀਲ ਵਸੀਲਾ ਹੈ, ਇਹ ਵਸੀਲਾ ਆਪਣੇ ਪ੍ਰਬੰਧਸ਼ੀਲ ਸੁਭਾਅ ਦੁਆਰਾ ਅਚੇਤ ਹੀ ਭਾਸ਼ਾ-ਭਾਈਚਾਰਿਆ ਦੀਆਂ ਸਾਰੀਆਂ ਵਿਧੀਆਂ ਨੂੰ ਨਿਯਮਤ ਅਤੇ ਅਰਥਬੱਧ ਕਰਦਾ ਰਹਿੰਦਾ ਹੈ। ਮਨੁੱਖ ਆਪਣੇ ਭਾਵਾਂ ਦਾ ਪ੍ਰਗਟਾਵਾ ਭਾਸ਼ਾ ਰਾਹੀਂ ਕਰਦਾ ਹੈ। ਭਾਸ਼ਾਈ ਰੂਪ ਉਚਰਿਤ ਜਾਂ ਲਿਖਤ ਕੋਈ ਵੀ ਹੋ ਸਕਦਾ ਹੈ । ਹਰ ਖਿੱਤੇ ਦੇ ਲੋਕਾਂ ਦਾ ਰਹਿਣ-ਸਹਿਣ, ਰਹੁ-ਰੀਤਾਂ, ਕੰਮ-ਧੰਦੇ ਵੱਖੋ-ਵੱਖਰੇ ਹੁੰਦੇ ਹਨ, ਉਹਨਾਂ ਵਿਚ ਚੀਜਾਂ ਵਸਤਾਂ ਪ੍ਰਤੀ ਵਰਤੇ ਜਾਂਦੇ ਚਿਹਨਾਂ-ਪ੍ਰਤੀਕਾਂ ਵਿਚ ਵੀ ਵੱਖਰਤਾ ਮਿਲਦੀ ਹੈ। ਇਸ ਤਰ੍ਹਾਂ ਦੀ ਵੱਖਰਤਾ ਭਾਸ਼ਾ ਰਾਹੀਂ ਹੀ ਸਾਡੇ ਸਾਹਮਣੇ ਆਉਂਦੀ ਹੈ। 'ਬੋਲੀ ਬਾਰਾਂ ਕੋਹ' ਤੇ ਬਦਲ ਜਾਂਦੀ ਹੈ' ਦੀ ਲੋਕ-ਕਹਾਵਤ ਅਨੁਸਾਰ ਇਕ ਖਿੱਤੇ ਵਿਚ ਵੱਸ ਰਹੇ ਲੋਕਾਂ ਦੀ ਭਾਸ਼ਾ ਦੂਸਰੇ ਖਿੱਤੇ ਦੇ ਲੋਕਾਂ ਨਾਲੋਂ ਵੱਖਰੀ ਹੁੰਦੀ ਹੈ। ਕਈ ਖੇਤਰਾਂ ਵਿਚ ਉਚਰਿਤ ਭਾਸ਼ਾ ਵਿਚ ਵਖਰੇਵਾਂ ਜ਼ਿਆਦਾ ਪਾਇਆ ਜਾਂਦਾ ਹੈ ਪ੍ਰੰਤੂ ਵਿਆਕਰਨਕ ਦ੍ਰਿਸ਼ਟੀ ਪੱਖੋਂ ਪਰਖਣ ਉਪਰੰਤ ਨਿਯਮਾਂ ਵਿਚ ਕੁਝ ਸਾਂਝਾ ਵੀ ਮਿਲ ਜਾਂਦੀਆ ਹਨ।ਇਸ ਸਿਧਾਂਤਕ ਸਮਝ ਅਨੁਸਾਰ ਹੀ ਪ੍ਰਸਤੁਤ ਖੋਜ ਪ੍ਰਬੰਧ ਵਿਚ '**ਮਾਝੀ ਉਪਭਾਸ਼ਾ ਦਾ ਵਿਆਕਰਨਕ ਅਧਿਐਨ**' ਪੇਸ਼ ਕੀਤਾ ਹੈ। ਮਾਝੀ ਉਪਭਾਸ਼ਾ ਨੂੰ ਵਿਆਕਰਨਕ ਪੱਖ ਤੋਂ ਵਾਚਣ ਲਈ ਖੋਜ ਕਾਰਜ ਨੂੰ ਪੰਜ ਅਧਿਆਇ ਵਿਚ ਵੰਡਿਆ ਗਿਆ ਹੈ।

ਪਹਿਲਾ ਅਧਿਆਇ '**ਮਾਝੀ ਉਪਭਾਸ਼ਾ ਦਾ ਸਭਿਆਚਾਰ ਅਤੇ ਭਾਸ਼ਾਈ ਪਿਛੋਕੜ**' ਹੈ। ਇਸ ਵਿਚ ਮਾਝੇ ਦੇ ਸਭਿਆਚਾਰ ਬਾਰੇ ਗੱਲ ਕਰਦਿਆਂ ਇਸਦੇ ਨਾਮਕਰਨ ਅਤੇ ਖੇਤਰ ਬਾਰੇ ਚਰਚਾ ਕੀਤੀ ਹੈ। ਮਾਝੇ ਦਾ ਸ੍ਰੋਤ-ਸ਼ਬਦ ਮਧਯ ਹੈ ਜਿਸ ਦਾ ਅਰਥ ਦਰਮਿਆਨ ਹੈ। ਰਾਵੀ ਅਤੇ ਬਿਆਸ ਦੋ ਦਰਿਆਵਾਂ ਦੇ ਦਰਮਿਆਨ ਸਥਿਤ ਹੋਣ ਕਰਕੇ ਇਸ ਮੱਧਵਰਤੀ ਦਰਮਿਆਨੇ ਇਲਾਕੇ ਨੂੰ 'ਮਾਝਾ' ਕਿਹਾ ਜਾਣ ਲੱਗਾ। ਮਾਝੀ ਉਪਭਾਸ਼ਾ ਹੁਣ ਭਾਰਤੀ ਪੰਜਾਬ ਤੇ ਪਾਕਿਸਤਾਨੀ ਪੰਜਾਬ ਦੇ ਆਰਪਾਰ ਦੇ ਦੇਸ਼ਾਂ ਦੀਆਂ ਸਰਹੱਦਾਂ ਉੱਤੇ ਬੋਲੀ ਜਾਂਦੀ ਹੈ। ਹੱਥਲੇ ਖੋਜ ਪ੍ਰਬੰਧ ਵਿਚ ਕੇਵਲ ਭਾਰਤੀ ਪੰਜਾਬ ਵਿਚ ਬੋਲੀ ਜਾਂਦੀ ਮਾਝੀ ਉਪਭਾਸ਼ਾ ਦਾ ਅਧਿਐਨ ਕੀਤਾ ਗਿਆ ਹੈ, ਜੋ ਅਜੋਕੇ ਪੰਜਾਬ ਵਿਚ ਜ਼ਿਲ੍ਹਾ ਅੰਮ੍ਰਿਤਸਰ, ਗੁਰਦਾਸਪੁਰ ਅਤੇ ਫਿਰੋਜਪੁਰ ਜ਼ਿਲ੍ਹੇ ਦੇ ਕੁਝ ਖੇਤਰ ਵਿਚ ਬੋਲੀ ਜਾਂਦੀ ਹੈ।

ਦੂਜਾ ਅਧਿਆਇ **'ਮਾਝੀ ਉਪਭਾਸ਼ਾ ਦੀ ਧੁਨੀ ਵਿਉਂਤ'** ਬਾਰੇ ਹੈ। ਜਿਸ ਵਿਚ ਧੁਨੀ ਦੀ ਵਰਤੋਂ ਵਿਉਂਤ ਬਾਰੇ ਗੱਲ ਕਰਦਿਆਂ, ਮਾਝੀ ਉਪਭਾਸ਼ਾ ਦੀਆਂ ਧੁਨੀਆਂ ਨੂੰ ਨਿਖੇੜਿਆ ਗਿਆ ਹੈ। ਟਕਸਾਲੀ ਪੰਜਾਬੀ ਵਾਂਗ ਮਾਝੀ ਉਪਭਾਸ਼ਾ ਦੇ 10 ਸਵਰਾਂ ਵਿਚੋ ਸੱਤ ਸਵਰ (ਈ, ਏ, ਐ, ਆ, ਔ, ਓ, ਊ) ਸ਼ਬਦਾਂ ਦੇ ਆਰੰਭ, ਮੱਧ, ਅਤੇ ਅੰਤ ਵਿਚ ਵਰਤੇ ਜਾਂਦੇ ਹਨ ਬਾਕੀ ਤਿੰਨ ਸਵਰ (ਇ,ਅ,ਉ) ਦੀ ਵਰਤੋਂ ਸ਼ਬਦਾਂ ਦੇ ਅਖ਼ੀਰ ਵਿੱਚ ਨਹੀਂ ਹੁੰਦੀ। ਮਾਝੀ ਵਿਚ ਆਮ ਬੋਲਚਾਲ ਵਿਚ 'ਔ' ਸਵਰ ਦੀ ਵਰਤੋਂ ਘੱਟ ਕੀਤੀ ਜਾਂਦੀ ਹੈ। ਪੜ੍ਹੇ ਲਿਖੇ ਲੋਕਾਂ ਦੀ ਸ਼ਬਦਾਵਲੀ ਵਿਚ ਇਸ ਦੀ ਥਾਂ ਉਪਰ ਆ + ਉ ਸਵਰ ਇੱਕਠੇ ਉਚਾਰੇ ਜਾਂਦੇ ਹਨ। ਨਮੂਨੇ ਵਜੋਂ ਅੱਗੇ ਲਿਖੇ ਸ਼ਬਦ ਵੇਖੇ ਜਾ ਸਕਦੇ ਹਨ, ਜਿਵੇਂ:- ਕਰਾਉਣਾ, ਸੁਣਾਉਣਾ, ਅੜਾਉਣੀ, ਕੁਰਲਾਉਣ, ਪਲਾਉਣੀ।

ਮਾਝੀ ਉਪਭਾਸ਼ਾ ਦੀ ਸ਼ਬਦਾਵਲੀ ਵਿਚ ਦੋ ਤੋਂ ਚਾਰ ਸ਼ਬਦਾਂ ਤੱਕ ਸਵਰ ਸੰਯੋਗ ਮਿਲ ਜਾਂਦਾ ਹੈ। ਜਿਸ ਨੂੰ ਹੇਠਲੇ ਸ਼ਬਦਾਂ ਰਾਹੀਂ ਦਰਸਾਇਆ ਗਿਆ ਹੈ।

ਜੀਊੜੇ (ਜ+ਈ+ਊ+ੜ+ਏ)

ਕਰਾਉਣਾ ( ਕ+ਅ+ਰ+ਆ+ਉ+ਣ+ਆ)

ਦਿਉ ( ਦ+ਇ+ਉ)

ਬੀਆਈ ( ਬ+ਈ+ਆ+ਈ)

ਮਾਝੀ ਉਪਭਾਸ਼ਾ ਵਿਚ ਮਿਲਦੇ ਮੁੱਢਲੇ, ਵਿਚਕਾਰਲੇ ਅਤੇ ਪਿਛਲੇ ਸਵਰ ਸੰਯੋਗ ਨੂੰ ਹੇਠਾਂ ਦਿੱਤੀ ਸਾਰਨੀ ਰਾਹੀਂ ਦਰਸਾਇਆ ਗਿਆ ਹੈ।

| | | |
|---|---|---|
| **ਮੁੱਢਲੇ ਸਵਰ ਸੰਯੋਗ** | **ਵਿਚਕਾਰਲੇ ਸਵਰ ਸੰਯੋਗ** | **ਪਿਛਲੇ ਸਵਰ ਸੰਯੋਗ** |
| /ਇ ਆ/, /ਈ ਆ/, /ਇ ਉ/ /ਓ ਆ/, /ਓ ਇ/, /ਓ ਆ/,/ਓ ਏ/ | /ਇ ਆ/, /ਈ ਆ/, /ਇ ਉ/, /ਓ ਆ/, /ਈ ਅ/, /ਓ ਇ/, /ਓ ਆ/ /ਆ ਈ/ | /ਇ ਆ/, /ਓ ਇ/, /ਈ ਆਂ/, /ਇ ਓ/, /ਆ ਓ/, /ਆਂ ਈ/, /ਊ ਈ/, /ਓ ਈ/, /ਏ ਆ/ /ਏ ਈ/, /ਈ ਆ/, /ਊ ਅ/ |

ਓਏ, ਆਉਂਦੇ, ਅਈਤਰਾਂ ਸੁਆਣੀ, ਮੋਇਆ,ਤਿਓਰ ਪਿੰਜਣੀਆਂ , ਵਰਮੀਆ,ਜਾਂਙੀਏ

ਮਾਝੀ ਉਪਭਾਸ਼ਾ ਵਿਚ 29 ਵਿਅੰਜਨ ਹਨ ਜਿਨ੍ਹਾਂ ਵਿਚੋਂ 23 ਵਿਅੰਜਨ ਧੁਨੀਆਂ ਦੀ ਵਰਤੋਂ ਸ਼ਬਦ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। 5 ਵਿਅੰਜਨ /ਯ/, /ਵ/, /ੜ/, /ਣ/ /ਲ਼/ ਦੀ ਵਰਤੋਂ ਸ਼ਬਦ ਦੀਆਂ ਦੋ ਸਥਿਤੀਆਂ ਵਿਚ ਹੁੰਦੀ ਹੈ। ਜੋ ਹੇਠ ਦਿੱਤੀ ਸਾਰਨੀ ਵਿਚ ਦਰਸਾਇਆ ਗਿਆ ਹੈ। ਜਿਵੇਂ :

| | **ਆਰੰਭ** | **ਮੱਧ** | **ਅੰਤ** |
|---|---|---|---|
| ਯ | ਯਾਦ | ਨਿਯਮ | |
| ਵ | ਵਹਿੜਕਾ | ਜੀਵੀਂ | |
| ੜ | | ਹਾੜੀ | ਹਾੜ |
| ਣ | | ਪਣਖ | ਪਾਣ |
| ਲ਼ | | ਡਾਲ਼ੀ | ਬਾਲ਼ |

ਮਾਝੀ ਉਪਭਾਸ਼ਾ ਵਿਚ ਦੰਤੀ ਧੁਨੀ /ਲ/ ਅਤੇ ਮੂਰਧਨੀ ਧੁਨੀ /ਲ਼/ ਦੋਵੇ ਫੋਨੀਮਕ ਤੌਰ ‘ਤੇ ਸਾਰਥਕ ਧੁਨੀਆਂ ਹਨ। ਮਾਝੀ ਉਪਭਾਸ਼ਾ ਦੇ ਵਿਰੋਧੀ ਜੁਟਾਂ ਵਿਚ ਦੀ ਵੱਖਰੀ-ਵੱਖਰੀ ਮਿਲਦੀ ਹੈ। /ਲ਼/ ਵਕਤੋਂ ਸ਼ਹਿਰਾਂ ਨਾਲੋਂ ਪਿੰਡਾਂ ਵਿਚ ਵਧੇਰੇ ਮਿਲਦੀ ਹੈ।ਜਿਵੇਂ ਗਲ/ਗਲ਼, ਗੋਲੀ/ਗੋਲ਼ੀ ਆਦਿ।ਦੰਤੀ /ਲ/ ਸ਼ਬਦ ਦੀ ਮੁੱਢਲੀ ਸਥਿਤੀ ਵਿਚ ਮਿਲਦਾ ਹੈ ਪਰ ਮੂਰਧਨੀ /ਲ਼/ ਸ਼ਬਦ ਦੀ ਮੁੱਢਲੀ ਵਿਚ ਨਹੀਂ ਮਿਲਦਾ।

ਮਾਝੀ ਉਪਭਾਸ਼ਾ ਵਿਚ ‘ਸ’ ਦਾ ‘ਹ’ ਪਰਿਵਰਤਨ ਕਈ ਸਥਿਤੀਆਂ ਵਿਚ ਮਿਲਦਾ ਹੈ: ਜਿਵੇਂ ਪਸੂ-ਪਹੂ, ਪੈਸਾ-ਪੈਹਾ। ਇਸ ਉਪਭਾਸ਼ਾ ਵਿਚ /ਹ/ ਵਿਅੰਜਣ ਧੁਨੀ ਦੀ ਵਰਤੋਂ ਕਿਤੇ-ਕਿਤੇ ਮੁੱਢਲੀ ਸਥਿਤੀ ਵਿਚ ਹੀ ਮਿਲਦੀ ਹੈ ਪਰ ਜ਼ਿਆਦਾਤਰ ਸ਼ਬਦਾਂ ਦੇ ਮੁੱਢ ਵਿਚ ਵੀ /ਹ/ ਸੁਰ ਵਿਚ ਬਦਲ ਜਾਂਦਾ ਹੈ ਜਿਵੇਂ ‘ਹਾਰ’/ ‘ਆ੍ਰ’। ਵਿਚਕਾਰ ਅਤੇ ਅੰਤਿਮ ਸਥਿਤੀ ਵਿਚ /ਹ/ ਸੁਰ ਵਿਚ ਬਦਲ ਜਾਂਦਾ ਹੈ।ਜਿਵੇਂ ਵਿਚਕਾਰ ਵਾਲੀ

ਸਥਿਤੀ ਵਿਚ 'ਸੁਹਾਗਾ' ਸ਼ਬਦ ਦਾ ਮਾਝੀ ਉਚਾਰਨ 'ਸੁਆ੍ਗਾ' 'ਪਹਾੜ' ਦਾ 'ਪਆ੍ੜ' ਅਤੇ ਅੰਤਿਮ ਸਥਿਤੀ ਵਿਚ ਗਾਹ ਦਾ 'ਗਾਅ', ਛਾਹ ਦਾ 'ਛਾਅ', ਕਪਾਹ ਦਾ 'ਕਪਾਅ', ਆਦਿ ਹਨ।

ਬਾਕੀ ਉਪਭਾਸ਼ਾਵਾਂ ਦੇ ਮੁਕਾਬਲੇ ਮਾਝੀ ਉਪਭਾਸ਼ਾ ਵਿਚ ਪੰਜੇ ਨਾਸਕੀ ਵਿਅੰਜਨ /ਙ, ਞ, ਣ, ਨ, ਮ/ ਮਿਲਦੇ ਹਨ। ਇਸ ਉਪਭਾਸ਼ਾ ਵਿਚ ਙ, ਞ,ਦੀ ਵਰਤੋਂ ਵੀ ਹੁੰਦੀ ਹੈ। ਜਿਵੇਂ:-

**ਙ** ਕੰਙਣ, ਵੰਙਾ, ਹਿੰਙ, ਧਿਙੰਜੋਰੀ, ਕੰਙਣੀ, ਕਲਾਜੰਙ, ਧਿੰਙੋਜ਼ੋਰੀ।

**ਞ** ਜੰਞ, ਸੁੰਞੀ ।

**'ਮਾਝੀ ਉਪਭਾਸ਼ਾ ਦੀਆਂ ਸ਼ਬਦ ਸ੍ਰੇਣੀਆਂ'** ਨਾਮੀ ਤੀਜੇ ਅਇਆਇ ਵਿਚ ਮਾਝੀ ਉਪਭਾਸ਼ਾ ਦੀਆਂ ਸ਼ਬਦ ਸ੍ਰੇਣੀਆਂ ਬਾਰੇ ਮੁਢਲੀ ਗੱਲ ਕਰਦਿਆਂ ਨਾਂਵ, ਪੜਨਾਂਵ, ਵਿਸ਼ੇਸਣ, ਕਿਰਿਆ ਵਿਸ਼ੇਸਣ, ਸੰਬਧਕ, ਯੋਜਕ, ਵਿਸਮਿਕ, ਨਿਪਾਤ ਦੇ ਅਧਾਰ ਤੇ ਮਾਝੇ ਖੇਤਰ ਦੀ ਇੱਕਤਰ ਕੀਤੀ ਸਮੱਗਰੀ ਨੂੰ ਪਰਖਿਆ ਗਿਆ ਹੈ। ਇਸ ਵਿਚ ਨਾਂਵ ਦੀ ਪਛਾਣ ਅਤੇ ਬਣਤਰ ਬਾਰੇ ਦੱਸਦਿਆਂ ਨਾਂਵ ਦੇ ਰੂਪਾਂਤਰੀ ਰੂਪਾਂ ਬਾਰੇ ਚਰਚਾ ਕੀਤੀ ਹੈ। ਮਾਝੀ ਉਪਭਾਸ਼ਾ ਦੇ ਨਾਂਵ /ਆ/ ਅੰਤਿਕ ਪੁਲਿੰਗ ਨਾਂਵ ਸ਼ਬਦਾਂ ਦਾ ਬਹੁਵਚਨੀ ਰੂਪ /ਏ/ ਅੰਤਿਕ ਰੂਪਾਂਤਰਨ ਹੁੰਦਾ ਹੈ। ਜਿਵੇਂ

| **ਵਚਨ** | **ਬਹੁਵਚਨੀ** | **ਰੂਪਾਂਤਰਨ** |
|---|---|---|
| ਮੁੰਡਾ | ਮੁੰਡੇ | ਆ - ਏ |
| ਮਾਮਾ | ਮਾਮੇ | ਆ - ਏ |

ਮਾਝੀ ਉਪਭਾਸ਼ਾ ਦੇ /ਈ/ ਅੰਤਿਕ ਇਲਿੰਗ ਨਾਂਵ ਸ਼ਬਦਾਂ ਦਾ ਬਹੁਵਚਨੀ ਰੂਪ /ਆਂ/ ਅੰਤਿਕ ਵਿਚ ਰੂਪਾਂਤਰਨ ਹੁੰਦਾ ਹੈ।

| **ਇਕਵਚਨ** | **ਬਹੁਵਚਨ** | **ਰੂਪਾਂਤਰਨ** |
|---|---|---|
| ਗੱਡੀ | ਗੱਡੀਆਂ | ਈ - ਆਂ |
| ਬੁੱਢੀ | ਬੁੱਢੀਆਂ | ਈ - ਆਂ |

ਮਾਝੀ ਉਪਭਾਸ਼ਾ ਵਿਚ ਪੁਲਿੰਗ ਨਾਂਵ ਦਾ ਕਾਰਕੀ ਰੂਪਾਂਤਰਨ ਹੇਠਾਂ ਸਾਰਨੀ ਵਿਚ ਦਰਸਇਆ ਗਿਆ ਹੈ।

| **ਕਾਰਕ** | **ਇਕਵਚਨ** | **ਬਹੁਵਚਨ** |
|---|---|---|
| ਸਧਾਰਨ | ਚਾਚਾ, ਮਾਮਾ, ਮੁੰਡਾ | ਚਾਚੇ, ਮਾਮੇ, ਮੁੰਡੇ |
| ਸਬੰਧਕੀ | ਚਾਚੇ, ਮਾਮੇ, ਮੁੰਡੇ | ਚਾਚਿਆਂ, ਮਾਮਿਆਂ, ਮੁੰਡਿਆਂ |
| ਸੰਬੋਧਨੀ | ਚਾਚਿਆਂ !, ਮਾਮਿਆਂ !, ਮੁੰਡਿਆਂ | ਚਾਚਿਓ !, ਮਾਮਿਓ !, ਮੁੰਡਿਓ ! |
| ਅਪਾਦਾਨ | ਚਾਚੇ ਤੋਂ, ਮਾਮੇ ਤੋਂ, ਮੁੰਡੇ ਤੋਂ | ਚਾਚਿਆਂ ਤੋਂ, ਮਾਮਿਆਂ ਤੋਂ, ਮੁੰਡਿਆਂ ਤੋਂ |
| ਅਧਿਕਰਨ | ਘਰੀਂ | ਘਰੀਂ |

ਮਾਝੀ ਉਪਭਾਸ਼ਾ ਵਿਚ ਇਸਤਰੀ ਲਿੰਗ ਨਾਂਵ ਦਾ ਕਾਰਕੀ ਰੂਪਾਂਤਰਨ ਹੇਠਲੀ ਸਾਰਨੀ ਅਨੁਸਾਰ ਹੁੰਦਾ ਹੈ।

| **ਕਾਰਕ** | **ਇਕਵਚਨ** | **ਬਹੁਵਚਨ** |
|---|---|---|
| ਸਧਾਰਨ | ਰਾਣੀ, ਕੁੜੀ, ਬੁੱਢੀ | ਰਾਣੀਆਂ, ਕੁੜੀਆਂ, ਬੁੱਢੀਆਂ |
| ਸਬੰਧਕੀ | ਰਾਣੀ, ਕੁੜੀ, ਬੁੱਢੀ | ਰਾਣੀਆਂ, ਕੁੜੀਆਂ, ਬੁੱਢੀਆਂ |
| ਅਪਾਦਾਨ | ਰਾਣੀਓਂ, ਕੁੜੀਓ, ਬੁੱਢੀਓ | -------------- |
| ਸੰਬੋਧਨੀ | ਰਾਣੀਏਂ !, ਕੁੜੀਏ !, ਬੁੱਢੀਏ ! | ਰਾਣੀਓਂ !, ਕੁੜੀਓ !, ਬੁੱਢੀਓ ! |
| ਅਧਿਕਰਨ | ਕੋਠੀ, ਘਰੀਂ | ਕੋਠੀਂ, ਘਰੀਂ |

**ਪੜਨਾਂਵ :-**

ਮਾਝੀ ਉਪਭਾਸ਼ਾ ਦੇ ਪੜਨਾਂਵ ਦੀਆਂ ਮਿਲਦੀਆਂ ਵੰਨਗੀਆਂ ਵਿਚ ਲਿਖਤੀ ਅਤੇ ਉਚਾਰਨ ਪੱਧਰ ਦਾ ਅੰਤਰ ਪਾਇਆ ਜਾਂਦਾ ਹੈ। ਜਿਵੇਂ:-ਤੁਹਾਡਾ, ਤੁਹਾਡੇ, ਤੁਹਾਡੀਆਂ, ਦਾ ਮਾਝੀ ਉਚਾਰਨ ਰੂਪ ਧਿਆਡਾ, ਧਿਆਡੇ,

ਧਿਆਡੀਆਂ ਹੈ। ਇਸ ਤਰ੍ਹਾਂ ਤੁਹਾਨੂੰ, ਨੂੰ ਮਾਝੀ ਵਿਚ ਧਿਆਨੂੰ, ਜਾਂ ਤਿਆਨੂੰ ਉਚਾਰਿਆ ਜਾਂਦਾ ਹੈ। ਅੱਗੇ ਪੜਨਾਂਵ ਦੇ ਕਾਰਕੀ ਰੂਪਾਂ ਨੂੰ ਸਾਰਨੀ ਰਾਹੀਂ ਦਰਸਾਇਆ ਗਿਆ ਹੈ।

**ਉੱਤਮ ਪੁਰਖ ਪੜਨਾਂਵ ਸ਼ਬਦਾਂ ਦੇ ਰੂਪ :**

| **ਕਾਰਕ** | **ਇਕਵਚਨ** | **ਬਹੁਵਚਨ** |
|---|---|---|
| ਸਧਾਰਨ | ਮੈਂ | ਅਸੀਂ, ਅਹੀਂ |
| ਸਬੰਧਕੀ | ਮੇਰੇ, | ਅਸਾਡੇ, |
| ਸੰਪਰਦਾਨ/ ਕਰਮ | ਮੈਨੂੰ | ਸਾਨੂੰ, ਅਸਾਨੂੰ, ਹਾਨੂੰ |
| ਅਪਾਦਾਨ/ਕਰਨ | ਮੈਥੋਂ | ਸਾਥੋਂ, ਅਸਾਂ ਤੋਂ |
| ਅਧਿਕਰਨ | ਮੇਰੇ ਤੇ | ਅਸਾਡੇ ਤੇ, ਹਾਡੇ ਤੇ |

**ਦੂਜਾ (ਮੱਧਮ) ਪੁਰਖ ਪੜਨਾਂਵ ਸ਼ਬਦਾਂ ਦੇ ਰੂਪ :**

| **ਕਾਰਕ** | **ਇਕਵਚਨ** | **ਬਹੁਵਚਨ** |
|---|---|---|
| ਸਧਾਰਨ | ਤੂੰ | ਤੁਸੀਂ,ਤੁਹੀਂ |
| ਸਬੰਧਕੀ | ਤੇਰੀ | ਤੁਸਾਂਦੀ, ਤੁਹਾਦੀ |
| ਸੰਪਰਦਾਨ /ਕਰਮ | ਤੈਨੂੰ, ਤੁਧ ਨੂੰ | ਤੁਸਾਨੂੰ/ ਤੁਹਾਨੂੰ |
| ਅਪਾਦਾਨ/ਕਰਨ | ਤੈਥੋਂ | ਤੁਹਾਥੋਂ/ ਤੁਹਾਡੇ ਤੋਂ |
| ਅਧਿਕਰਨ | ਤੇਰੇ ਤੇ | ਤੁਹਾਡੇ ਤੇ, ਧਿਆਡੇ ਤੇ |

**ਤੀਜਾ (ਅਨਯ) ਪੁਰਖ ਪੜਨਾਂਵ ਦੇ ਰੂਪ ( ਨੇੜੇ ਵਾਸਤੇ) :**

| **ਕਾਰਕ** | **ਇਕਵਚਨ** | **ਬਹੁਵਚਨ** |
|---|---|---|
| ਸਧਾਰਨ | ਇਹ | ਇਹ |
| ਸਧਾਰਨ ਵਿਭਕਤੀ ਨਾਲ | ਇਹ ਨੇ | ਇਹਨਾਂ ਨੇ ' |

| | | |
|---|---|---|
| ਸੰਬੰਧਕੀ | ਇਹਦਾ | ਇਹਨਾਂ ਦਾ * |
| ਸੰਪਰਦਾਨ/ਕਰਮ | ਇਹਨੂੰ | ਇਹਨਾਂ ਨੂੰ * |
| ਅਪਾਦਾਨ/ਕਰਨ | ਇਥੋਂ | ਇਹਨਾਂ ਤੋਂ * |
| ਅਧਿਕਰਨ | ਇਹ ਤੇ | ਇਹਨਾਂ ਤੇ * |

**ਤੀਜਾ ਪੁਰਖ ਪੜਨਾਂਵ (ਦੂਰ ਵਾਸਤੇ) :**

| | | |
|---|---|---|
| ਸਧਾਰਨ | ਓਹ | ਓਹ, ਔਹ |
| ਸਧਾਰਨ ਵਿਭਕਤੀ ਨਾਲ | ਓਹ ਨੇ | ਓਹਨਾਂ ਨੇ * |
| ਸੰਬੰਧਕੀ | ਓਹਦਾ | ਓਹਨਾਂ ਦਾ * |
| ਸੰਪਰਦਾਨ/ ਕਰਮ | ਓਹਨੂੰ | ਓਹਨਾਂ ਨੂੰ * |
| ਅਪਾਦਾਨ/ਕਰਨ | ਉਹ ਤੋਂ | ਉਹਨਾਂ ਤੋਂ * |
| ਅਧਿਕਰਨ | ਓਹ ਤੇ | ਓਹਨਾਂ ਤੇ * |

**ਵਿਸ਼ੇਸ਼ਣ :-**

ਪ੍ਰਾਪਤ ਖੋਜ ਸਮੱਗਰੀ ਦੇ ਆਧਾਰ ’ਤੇ ਮਾਝੀ ਉਪਭਾਸ਼ਾ ਦੇ ਵਿਸ਼ੇਸ਼ਣਾ ਨੂੰ ਕਾਰਜੀ, ਰੂਪਕੀ ਅਤੇ ਅਰਥਕੀ ਤਿੰਨ ਵਰਗਾਂ ਵਿਚ ਵੰਡਿਆਂ ਗਿਆ ਹੈ। ਇਸ ਵੰਡ ਨੂੰ ਵਾਚਦਿਆਂ ਮਾਝੀ ਉਪਭਾਸ਼ਾ ਦੇ ਵਿਸ਼ੇਸ਼ਣਾ ਵਿਚ ਕੋਈ ਬਹੁਤੀ ਵੱਖਰਤਾ ਨਹੀਂ ਮਿਲਦੀ। ਇਹ ਬਾਕੀ ਉਪਭਾਸ਼ਾਵਾਂ ਦੀ ਤਰ੍ਹਾਂ ਲਿੰਗ, ਵਚਨ ਅਤੇ ਕਾਰਕ ਦੇ ਲਿਹਾਜ ਨਾਲ ਵਿਸ਼ੇਸ਼ ਦੇ ਅਨੁਸਾਰ ਹੀ ਬਦਲ ਜਾਂਦੇ ਹਨ। ਜਿਵੇਂ :-ਨਿੱਕਾ ਅੰਞਾਣਾ, ਨਿੱਕੇ ਅੰਞਾਣੇ, ਨਿੱਕੀਆਂ ਅੰਞਾਣੀਆਂ।ਮਾਝੀ ਉਪਭਾਸ਼ਾ ਦੇ ਵਿਸ਼ੇਸ਼ਣਾ ਦਾ ਕਾਰਕੀ ਰੂਪਾਂਤਰਨ ਹੇਠਾਂ ਦਿੱਤੀ ਸਾਰਨੀ ਅਨੁਸਾਰ ਹੁੰਦਾ ਹੈ।

| **ਕਾਰਕ** | **ਇਕ ਵਚਨ** | **ਬਹੁਵਚਨ** |
|---|---|---|
| ਸਧਾਰਨ | ਮੂਰਖ ਬੰਦਾ | ਮੂਰਖ ਬੰਦੇ |
| ਸਬੰਧਕੀ | ਮੂਰਖ ਬੰਦਿਆਂ ਨੂੰ | ਮੂਰਖਾਂ ਬੰਦਿਆਂ ਨੂੰ |

| | | |
|---|---|---|
| ਸੰਬੋਧਨੀ | ਮੂਰਖਾਂ ਬੰਦਿਆਂ | ਮੂਰਖੋਂ ਬੰਦਿਓਂ |

**ਕਿਰਿਆ:-** ਮਾਝੀ ਉਪਭਾਸ਼ਾ ਦੇ ਕਿਰਿਆ ਰੂਪਾਂ ਵਿਚ ਹੋਰਨਾਂ ਉਪਭਾਸ਼ਾਵਾਂ ਦੇ ਮੁਕਾਬਲੇ ਕੁਝ ਵੱਖਰਤਾ ਮਿਲਦੀ ਹੈ।

ਇਸ ਵਿਚ ਭੂਤ-ਕ੍ਰਿਦੰਤਾਂ ਦੇ ਨਿਕਟ-ਤਤਸਮੀ ਰੂਪ ਦੀ ਵਰਤੋਂ ਹੁੰਦੀ ਹੈ ਜਿਵੇਂ :- ਕੀਤਾ, ਸੀਤਾ, ਪੀਤਾ, ਧੋਤਾ, ਦਿੱਤਾ, ਗੁੱਧਾ, ਨ੍ਹਾਤਾ, ਡਿੱਠਾ, ਵਿੱਧਾ ਆਦਿ ।ਇਸ ਉਪਭਾਸ਼ਾ ਵਿਚ  ਕਿਰਿਆ ਰੂਪਾਂ ਦਾ ਕਾਲ, ਪੱਖ, ਪੁਰਖ ਆਦਿ ਪੱਖਾਂ ਤੋਂ ਰੂਪਾਂਤਰਨ ਮਿਲਦਾ ਹੈ।ਜਿਸ ਨੂੰ ਹੇਠਾਂ ਦਿੱਤੀਆ ਸਾਰਨੀਆਂ ਵਿਚ ਦਰਸਾਇਆ ਗਿਆ ਹੈ।

**ਮਾਝੀ ਉਪਭਾਸ਼ਾ ਦੇ ਭੂਤਕਾਲੀ ਪੂਰਨ ਪੱਖ ਕਿਰਿਆ ਰੂਪਾਂ ਵਿੱਚ ਰੂਪਾਂਤਰ :**

| **ਪੁਲਿੰਗ** | | | **ਇਲਿੰਗ** | |
|---|---|---|---|---|
| **ਕਿਰਿਆ ਮੂਲ** | **ਇਕ ਵਚਨ** | **ਬਹੁਵਚਨ** | **ਇਕ ਵਚਨ** | **ਬਹੁਵਚਨ** |
| ਸੁਕ | ਸੁਕਿਆ | ਸੁਕੇ | ਸੁਕੀ | ਸੁਕੀਆਂ |
| ਬੈਠ | ਬੈਠਿਆ | ਬੈਠੇ | ਬੈਠੀ | ਬੈਠੀਆਂ |

**ਮਾਝੀ ਉਪਭਾਸ਼ਾ ਦੇ ਵਰਤਮਾਨ ਕਾਲੀ ਅਪੂਰਨ ਪੱਖ ਕਿਰਿਆ ਰੂਪਾਂ ਵਿੱਚ ਰੂਪਾਂਤਰ:**

| **ਪੁਲਿੰਗ** | | | **ਇਲਿੰਗ** | |
|---|---|---|---|---|
| **ਕਿਰਿਆ ਮੂਲ** | **ਇਕ ਵਚਨ** | **ਬਹੁਵਚਨ** | **ਇਕ ਵਚਨ** | **ਬਹੁਵਚਨ** |
| ਭੱਜ | ਭੱਜਦਾ | ਭੱਜਦੇ | ਭੱਜਦੀ | ਭੱਜਦੀਆਂ |
| ਮਾਰ | ਮਾਰਦਾ | ਮਾਰਦੇ | ਮਾਰਦੀ | ਮਾਰਦੀਆਂ |

**ਮਾਝੀ ਉਪਭਾਸ਼ਾ ਦੇ ਭਵਿੱਖਤਕਾਲੀ ਕਿਰਿਆ ਰੂਪਾਂ ਵਿੱਚ (ਉੱਤਮ ਪੁਰਖ) ਰੂਪਾਂਤਰ:**

| **ਪੁਲਿੰਗ** | | | **ਇਲਿੰਗ** | |
|---|---|---|---|---|
| **ਕਿਰਿਆ ਮੂਲ** | **ਇਕ ਵਚਨ** | **ਬਹੁਵਚਨ** | **ਇਕ ਵਚਨ** | **ਬਹੁਵਚਨ** |
| ਕਰ | ਕਰਾਂਗਾ | ਕਰਾਂਗੇ | ਕਰਾਂਗੀ | ਕਰਾਂਗੀਆਂ |

| | | | | |
|---|---|---|---|---|
| ਭੱਜ | ਭੱਜਾਂਗਾ | ਭੱਜਾਂਗੇ | ਭੱਜਾਂਗੀ | ਭੱਜਾਂਗੀਆਂ |

**ਮਾਝੀ ਉਪਭਾਸ਼ਾ ਦੇ ਦੂਜਾ ਪੁਰਖ ਲਈ ਕਿਰਿਆ ਰੂਪਾਂਤਰਨ:**

| | ਪੁਲਿੰਗ | | ਇਲਿੰਗ | |
|---|---|---|---|---|
| **ਕਿਰਿਆ ਮੂਲ** | **ਇਕ ਵਚਨ** | **ਬਹੁਵਚਨ** | **ਇਕ ਵਚਨ** | **ਬਹੁਵਚਨ** |
| ਕਰ | ਕਰੇਗਾ | ਕਰੋਗੇ | ਕਰੇਗੀ | ਕਰੋਗੀਆਂ |
| ਭੱਜ | ਭੱਜੇਗਾ | ਭੱਜੋਗੇ | ਭੱਜੇਗੀ | ਭੱਜੋਗੀਆਂ |

**ਮਾਝੀ ਉਪਭਾਸ਼ਾ ਦੇ ਤੀਜਾ ਪੁਰਖ ਲਈ ਕਿਰਿਆ ਰੂਪਾਂਤਰ:**

| | ਪੁਲਿੰਗ | | ਇਲਿੰਗ | |
|---|---|---|---|---|
| **ਕਿਰਿਆ ਮੂਲ** | **ਇਕ ਵਚਨ** | **ਬਹੁਵਚਨ** | **ਇਕ ਵਚਨ** | **ਬਹੁਵਚਨ** |
| ਕਰ | ਕਰੇਗਾ | ਕਰਨਗੇ | ਕਰੇਗੀ | ਕਰਨਗੀਆਂ |
| ਭੱਜ | ਭੱਜੇਗਾ | ਭੱਜਣਗੇ | ਭੱਜੇਗੀ | ਭੱਜਣਗੀਆਂ |

ਮਾਝੀ ਉਪਭਾਸ਼ਾ ਵਿਚ ਕਾਲ ਦੇ ਪੱਖ ਤੋਂ ਹੇਠ ਲਿਖੀਆਂ ਸਹਾਇਕ ਕਿਰਿਆਵਾਂ ਵਰਤੀਆਂ ਜਾਂਦੀਆਂ ਹਨ। ਜਿਵੇਂ:

| **ਵਰਤਮਾਨ ਕਾਲੀ** | **ਭੂਤਕਾਲੀ** | **ਭਵਿੱਖਕਾਲੀ** |
|---|---|---|
| ਏ, ਨੇ, ਓ, ਆ, ਈ, ਜੇ, ਸੂ, ਐ, | ਸਾਂ, ਸੇ, ਸੀ, ਸੌ, ਸਨ, ਸੈ | ਹੋਵਾਂਗੇ, ਹੋਵੇਗਾ, ਹੋਵੇਗੀ, ਹੋਣਗੇ, ਹੋਊ |

**ਕਿਰਿਆ ਵਿਸ਼ੇਸਣ:-**

ਮਾਝੀ ਉਪਭਾਸ਼ਾ ਦੇ ਆਪਣੇ ਵੱਖਰੇ ਕਿਰਿਆ ਵਿਸ਼ੇਸ਼ਣ ਹਨ।ਜਿਵੇ:-ਝਬਦੇ, ਆਪੂ, ਗਾੜੀ, ਸੁਵਖਤੇ, ਮੂੰਹ-ਝਾਖਰਾ, ਤ੍ਰਿਕਾਲਾਂ, ਲੌਢਾ ਵੇਲਾ, ਅੱਜ, ਭਲਕ, ਕੋਲ, ਨੇੜੇ, ਆਦਿ।

**ਸੰਬੰਧਕ:-**

ਜੋ ਸ਼ਬਦ ਕਿਸੇ ਨਾਂਵ ਜਾਂ ਪੜਨਾਂਵ ਦੇ ਪਿੱਛੇ ਆ ਕੇ ਉਸ ਦਾ ਸੰਬੰਧ ਵਾਕ ਦੀ ਕਿਰਿਆ ਜਾਂ ਕਿਸੇ ਹੋਰ ਸ਼ਬਦ ਨਾਲ ਪ੍ਰਗਟ ਕਰੇ ਉਸਨੂੰ ਸੰਬੰਧਕ ਕਿਹਾ ਜਾਂਦਾ ਹੈ।ਮਾਝੀ ਉਪਭਾਸ਼ਾ ਵਿਚ ਦਾ, ਦੇ, ਦੀ, ਦੀਆਂ, ਤੇ, ਤੋਂ,

ਨੇ, ਨੂੰ, ਦੂਰ, ਨੇੜੇ, ਬਾਹਰ, ਪਰੇ, ਸਾਹਮਣੇ, ਕੋਲ, ਨਾਲ, ਪਾਸ, ਉੱਤੇ, ਵਿਚ ,ਦੁਆਰਾ, ਰਾਹੀਂ, ਵਰਗਾ, ਸਮਾਨ, ਜਿਹਾ, ਆਦਿ ਸੰਬੰਧਕ ਮਿਲਦੇ ਹਨ। ਇਹਨਾਂ ਸੰਬੰਧਕਾਂ ਨੂੰ ਵੱਖ-ਵੱਖ ਵਰਗਾਂ ਵਿਚ ਵੰਡ ਕੇ ਵਾਚਿਆ ਹੈ । ਇਹਨਾਂ ਤੋਂ ਬਿਨ੍ਹਾਂ ਇਸ ਉਪਭਾਸ਼ਾ ਵਿਚ ਸੰਬੰਧ-ਸੂਚਕ ਪਿਛੇਤਰ ਵੀ ਮਿਲਦੇ ਹਨ ਜਿਵੇਂ:- ਕੋਠਿਓਂ (ਕੋਠੇ ਤੋਂ) ਪਹਾੜੋਂ (ਪਹਾੜ ਤੋਂ) ਧੁੱਪੇ (ਧੁੱਪ ਵਿਚ) ਅਤੇ ਪੈਰੀਂ (ਪੈਰਾਂ ਨਾਲ) ਇਸ ਤੋਂ ਬਿਨ੍ਹਾਂ ਮਾਝੀ ਦੇ ਆਪਣੇ ਕਈ ਨਿਵੇਕਲੇ ਸੰਬੰਧਕ ਵੀ ਹਨ ਜਿਵੇਂ ਮੁੱਢ (ਕੋਲ), ਲਾਗੇ (ਨੇੜੇ) ਆਦਿ।

**ਯੋਜਕ:-**

ਜੋ ਸ਼ਬਦ ਦੋ ਵਾਕਾਂ ਨੂੰ ਜੋੜਦੇ ਹਨ ਉਹਨਾਂ ਨੂੰ ਯੋਜਕ ਆਖਦੇ ਹਨ।ਮਾਝੀ ਉਪਭਾਸ਼ਾ ਵਿਚ ਤੇ ,ਅਤੇ, ਪਰ, ਅਰ, ਸਗੋਂ, ਜੋ, ਜਾਂ, ਜੇ-ਤਾ, ਨਾਲੇ, ਭਾਵੇਂ, ਚਾਹੇ, ਅਥਵਾ, ਨਾ ਕਿ, ਤਾਂ-ਭੀ, ਤਾਹੀਓ, ਸੋ, ਆਦਿ ਯੋਜਕ ਵਰਤੇ ਜਾਂਦੇ ਹਨ। ਇਹਨਾਂ ਯੋਜਕਾਂ ਨੂੰ ਸਮਾਨ ਅਤੇ ਅਧੀਨ ਦੋ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ।

**ਵਿਸਮਿਕ:-**

ਜੋ ਸ਼ਬਦ ਮਨ ਦੇ ਕਿਸੇ ਭਾਵ ਨੂੰ ਪ੍ਰਗਟ ਕਰਨ ਵੇਲੇ ਸੁਤੇ ਸਿਧ ਮੂੰਹੋਂ ਨਿਕਲ ਜਾਣ ਉਸਨੂੰ ਵਿਸਮਿਕ ਆਖਦੇ ਹਨ। ਮਾਝੀ ਉਪਭਾਸ਼ਾ ਵਿਚ ਮਿਲਦੇ ਵਿਸਮਿਕ ਹੇਠਾਂ ਦਿੱਤੀ ਸਾਰਨੀ ਵਿਚ ਦਰਸਾਏ ਗਏ ਹਨ।

| | |
|---|---|
| ਖੁਸ਼ੀ ਲਈ | ਆਹਾ !,ਵਾਹ ਵਾਹ !,ਸ਼ਾਬਾਸ਼ !, ਬੱਲੇ !,ਅਸ਼ਕੇ !,ਬਲਿਹਾਰੇ !,ਸਦਕੇ ! ਧੰਨ ਧੰਨ ! |
| ਬੁਲਾਉਣ ਲਈ | ਓਏ !, ਓ! ਵੇ !, ਨੀ !, ਅੜਿਆ ! |
| ਅਸਚਰਜ ਲਈ | ਵਾਹ ਵਾ !, ਹੈ ਹੈ !, ਆਹਾ! |
| ਦੁੱਖ ਲਈ | ਹਾਏ ਹਾਏ !, ਅਫ਼ਸੋਸ !, ਓਹੋ !, ਸ਼ੋਕ !, ਹਾਏ ਰੱਬਾ ! |
| ਫਿਟਕਾਰ ਲਈ | ਫਿਟੇ ਮੂਹ !, ਲੱਖ ਲਾਨਤ !, ਰੱਬ ਦੀ ਮਾਰ ! |
| ਅਸੀਸ ਲਈ | ਵੱਡੀ ਉਮਰ !, ਸਦਾ ਸੁਖੀ!, ਵਧੇ ਫੂਲੇ !, ਜੀਉਂਦਾ ਰਹੇ ! |
| ਆਦਰ ਲਈ | ਧੰਨ ਭਾਗ ! , ਆਓ ਜੀ !, ਜੀ ਅਇਆ ਨੂੰ ! |

ਚੋਥੇ ਅਧਿਆਇ ਵਿਚ '**ਮਾਝੀ ਉਪਭਾਸ਼ਾ ਦੀ ਸ਼ਬਦ ਰਚਨਾ** ਵਿਚ ਸ਼ਬਦਾਂ ਦੇ ਨਿਯਮਾਂ ਨੂੰ ਬਿਆਨ ਕੀਤਾ ਗਿਆ ਹੈ। ਮਾਝੀ ਉਪਭਾਸ਼ਾ ਵਿਚਲੇ ਮੂਲ ਸ਼ਬਦ, ਵਿਉਂਤਪਤੀ ਅਤੇ ਸਮਾਸੀ ਸ਼ਬਦ ਰੂਪਾਂਤਰਨ ਨੂੰ ਹੇਠਾਂ ਦਿੱਤੀ ਸਾਰਨੀ ਰਾਹੀਂ ਦਰਸਇਆ ਗਿਆ ਹੈ।

| **ਮੂਲ** | **ਰੂਪਾਂਤਰਨ** | **ਸ਼ਬਦ** |
|---|---|---|
| ਮੁੰਡ | ਆ | ਮੁੰਡਾ |
| ਰਾਜ | ਆ | ਰਾਜਾ |
| ਰੋਟ | ਈ | ਰੋਟੀ |
| ਰਸ | ਆ | ਰਸਤਾ |
| ਮਾਝ | ਆ | ਮਾਝਾ |

**ਮਾਝੀ ਉਪਭਾਸ਼ਾ ਦਾ ਵਿਉਤਪਤੀ ਰੂਪਾਂਤਰਨ:**

ਅਗੇਤਰ ਨਾਲ ਸ਼ਬਦਾਂ ਦੀ ਉਤਪਤੀ

| **ਅਗੇਤਰ** | **ਨਾਂਵ** | **ਵਿਉਤਪਤ ਸ਼ਬਦ** |
|---|---|---|
| ਬੇ | ਗੁਨਾਹ | ਬੇਗੁਨਾਹ |
| ਬੇ | ਅਕਲ | ਬੇਅਕਲ |

ਮਾਝੀ ਉਪਭਾਸ਼ਾ ਦੇ ਪਿਛੇਤਰਾਂ ਨਾਲ ਸ਼ਬਦਾਂ ਦੀ ਉਤਪਤੀ

| **ਪਿਛੇਤਰ** | **ਨਾਂਵ** | **ਵਿਉਤਪਤ ਸ਼ਬਦ** |
|---|---|---|
| ਈ | ਕਿਸਤ | ਕਿਸਤੀ |
| ਗਰ | ਬਾਜ਼ੀ | ਬਾਜ਼ੀਗਰ |

| | | |
|---|---|---|
| ਵਾਰ | ਤਲ | ਤਲਵਾਰ |
| ਈ | ਖੇਤ | ਖੇਤੀ |

ਮਾਝੀ ਉਪਭਾਸ਼ਾ ਵਿਚ ਸਮਾਸ ਪ੍ਰਕਿਰਿਆ ਦੁਆਰਾ ਵੀ ਨਵੇਂ ਸ਼ਬਦਾਂ ਦੀ ਰਚਨਾ ਹੁੰਦੀ ਹੈ। ਸਮਾਸ ਪ੍ਰਕਿਰਿਆ ਦੁਆਰਾ ਇਹ ਰਚਨਾ ਨਾਂਵ, ਪੜਨਾਂਵ, ਕਿਰਿਆ ਅਤੇ ਕਿਰਿਆ ਵਿਸ਼ੇਸ਼ਣ ਸ਼ਬਦਾਂ ਵਿਚ ਹੁੰਦੀ ਹੈ। ਜਿਵੇਂ:

| **ਨਾਂਵ** | ਨਾਂਵ | **ਸਮਾਸ ਨਾਂਵ** |
|---|---|---|
| ਤਿਲ | ਚੌਲੀ | ਤਿਲਚੌਲੀ |
| ਬੱਸ | ਅੱਡਾ | ਬੱਸ ਅੱਡਾ |
| **ਕਿਰਿਆ** | ਨਾਂਵ | **ਸਮਾਸ ਨਾਂਵ** |
| ਉਡਣ | ਖਟੋਲਾ | ਉਡਣ-ਖਟੋਲਾ |
| ਲੁਕਣ | ਮੀਟੀ | ਲੁਕਣ-ਮੀਟੀ |
| **ਨਾਂਵ** | **ਨਾਂਵ** | **ਸਮਾਸ ਵਿਸ਼ੇਸ਼ਣ** |
| ਪੱਥਰ | ਦਿਲ | ਪੱਥਰ-ਦਿਲ |
| ਕੰਮ | ਚੋਰ | ਕੰਮਚੋਰ |
| **ਕਿਰਿਆ** | **ਨਾਂਵ** | **ਸਮਾਸ ਵਿਸ਼ੇਸ਼ਣ** |
| ਹੱਸ | ਮੁਖ | ਹੱਸਮੁਖ |
| **ਵਿਸ਼ੇਸ਼ਣ** | ਵਿਸ਼ੇਸ਼ਣ | **ਸਮਾਸ ਵਿਸ਼ੇਸ਼ਣ** |
| ਠੰਡਾ | ਠਾਰ | ਠੰਡਾ-ਠਾਰ |
| ਕਾਲਾ | ਸ਼ਾਹ | ਕਾਲ–ਸਿਆਹ |

'**ਮਾਝੀ ਉਪਭਾਸ਼ਾ ਦੀ ਵਾਕ ਵਿਉਂਤ'** ਨਾਮੀ ਪੰਜਵੇਂ ਅਧਿਆਇ ਵਿਚ ਮਾਝੀ ਉਪਭਾਸ਼ਾ ਦੇ ਵਾਕਾਂ ਦਾ ਅਧਿਐਨ ਕੀਤਾ ਹੈ। ਇਸ ਭਾਸ਼ਾ ਦੇ ਵਾਕਾਂ ਦੀਆਂ ਕਾਰਜ ਦੇ ਅਧਾਰ 'ਤੇ ਵੱਖ-ਵੱਖ ਵੰਨਗੀਆਂ ਬਿਆਨੀਆ ਵਾਕ, ਆਗਿਆਵਾਚੀ ਵਾਕ, ਆਦਰਬੋਧਕ ਵਾਕ, ਪ੍ਰਸ਼ਨਵਾਚੀ ਵਾਕ, ਦਬਾਅ ਯੁਕਤ ਵਾਕ ਕੀਤੀਆਂ ਗਈਆ ਹਨ ਅਤੇ ਅੱਗੋਂ ਇਹਨਾਂ ਨੂੰ ਵੱਖ-ਵੱਖ ਭਾਗਾਂ ਵਿਚ ਵੰਡ ਕੇ ਅਧਿਐਨ ਕੀਤਾ ਗਿਆ ਹੈ।

**ਬਿਆਨੀਆ ਵਾਕ:-**

ਕਿਸੇ ਵੀ ਭਾਸ਼ਾ ਵਿਚ ਬਿਆਨੀਆ ਵਾਕਾਂ ਦੀ ਵਰਤੋਂ ਵਾਕ ਦੀਆਂ ਦੂਜੀਆਂ ਕਿਸਮਾਂ ਨਾਲੋਂ ਵੱਧ ਹੁੰਦੀ ਹੈ। ਇਨ੍ਹਾਂ ਵਾਕਾਂ ਵਿਚ ਕਿਸੇ ਤੱਥ ਜਾਂ ਸੱਚਾਈ ਨੂੰ ਬਿਆਨ ਕੀਤਾ ਹੁੰਦਾ ਹੈ ਜਾਂ ਕਿਸੇ ਘਟਨਾ ਵਸਤੂ ਆਦਿ ਬਾਰੇ ਜਾਣਕਾਰੀ ਦਿੱਤੀ ਹੁੰਦੀ ਹੈ। ਜਿਵੇਂ:-

1. ਦੇਸ਼ ਦੀ ਰਾਖੀ ਲਈ ਪਹਾੜ ਜਿੱਡੇ ਸੀਨਿਆਂ ਵਾਲੇ ਜੁਆਨਾਂ ਦੀ ਲੋੜ ਏ।

2. ਹਾਡੇ ਤੇ ਵੀ ਜਵਾਨੀ ਦਾ ਵਾਹਰਾ ਪੈਹਰਾ ਰਿਹਾ ਵਾ ਤੇਰੇ ਆਂਗ ਅਹੀਂ ਨੀ ਕੀਤੀ।

3. ਏਤਰਾਂ ਤਾ ਤੂੰ ਯਾਰਾ ਹਾਨੂੰ ਹੱਥਾਂ 'ਚ ਠੂਠੇ ਫੜਾ ਦਏਂਗਾ।

**ਆਗਿਆਵਾਚੀ ਵਾਕ:-** ਮਾਝੀ ਉਪਭਾਸ਼ਾ ਦੇ ਆਗਿਆਵਾਚੀ ਵਾਕਾਂ ਨੂੰ ਅੱਗੋਂ ਹੁਕਮੀਆਂ ਅਤੇ ਬੇਨਤੀਵਾਚਕ ਵਾਕਾਂ ਵਿਚ ਵੰਡਿਆ ਗਿਆ ਹੈ।

**ਹੁਕਮੀ ਵਾਕ: -**

1. ਆਹ ਚਿੱਠੀ ਡਾਕ 'ਚ ਪਾ ਦਈ।
2. ਔਹ ਮਹਿੰ ਬੰਨ੍ਹ ਦਿਉ।

**ਬੇਨਤੀਵਾਚਕ ਵਾਕ:-**

1. ਪਾਣੀ ਦਾ ਗਲਾਸ ਦਿਉ ।
2. ਚਾਹ ਪੀ ਲਉ ।

**ਆਦਰਬੋਧਕ ਵਾਕ:-**

ਆਦਰਬੋਧਕ ਵਾਕਾਂ ਤੋਂ ਭਾਵ ਜਿਹਨ੍ਹਾਂ ਵਿਚ ਆਦਰਬੋਧਕ ਸ਼ਬਦਾਂ ਦੀ ਵਰਤੋਂ ਹੋਈ ਹੋਵੇ ।ਮਾਝੀ ਉਪਭਾਸ਼ਾ ਦੇ ਆਧਰਬੋਧਕ ਵਾਕ ਹੇਠ ਲਿਖੇ ਹਨ।ਜਿਵੇਂ:

1. ਭਾਅ ਜੀ ਅਈਦਾਂ ਕਰੋ, ਆਪਣੇ ਬੈਂਕ ਤੋਂ ਈ ਦਵਾ ਦਿਉ ਪੈਹੇ ।
2. ਵੇਖੋ ਭਾਅ ਜੀ ਆਪਾਂ ਦੋਵੇ ਇੱਕੋ ਲਾਕੇ ਦੇ ਆਂ ।
3. ਬਾਪੂ ਜੀ ਆਂਹਦੇ ਹੁੰਦੇ ਸੀ ਮੀਟ ਖਾਣਾ ਪਾਪ ਹੁੰਦਾ।

**ਪ੍ਰਸ਼ਨਵਾਚੀ ਵਾਕ :-**

ਮਾਝੀ ਉਪਭਾਸ਼ਾ ਵਿਚ ਪ੍ਰਸ਼ਨਵਾਚੀ ਵਾਕਾਂ ਦੀਆਂ ਕਈ ਵੰਨਗੀਆਂ ਮਿਲਦੀਆਂ ਹਨ।ਜਿਹਨਾਂ ਵਿਚ ਸਥਾਨ ਸੂਚਕ ਪ੍ਰਸ਼ਨਵਾਚੀ ਵਾਕ, ਕਾਰਨ ਸੂਚਕ ਪ੍ਰਸ਼ਨਵਾਚੀ ਵਾਕ, ਕਾਲ ਸੂਚਕ ਪ੍ਰਸ਼ਨਵਾਚੀ ਵਾਕ, ਵਿਧੀ ਸੂਚਕ ਪ੍ਰਸ਼ਨਵਾਚੀ ਵਾਕ, ਗੁਣ ਸੂਚਕ ਪ੍ਰਸ਼ਨਵਾਚੀ ਵਾਕ, ਸੰਖਿਆ ਸੂਚਕ ਪ੍ਰਸ਼ਨਵਾਚੀ ਵਾਕ, ਵਿਅਕਤੀ ਸੂਚਕ ਪ੍ਰਸ਼ਨਵਾਚੀ ਵਾਕ ਆਉਂਦੇ ਹਨ। ਜਿਵੇਂ:-

1. ਧਾਨੂੰ ਪਤਾ ਏ ਓਹ ਕਿਥੇ ਨੇ ?
2. ਕਿਓਂ ਕੀ ਆਂਹਦੇ ਆ ?
3. ਵਿਆਹ ਕਦੋਂ ਕੁ ਦਾ ਚਾਹੀਦੈ ?
4. ਭਾਈਆ ਸੱਜਣ ਦੇ ਵਿਆਹ ਦਾ ਕੁਸ਼ ਬੰਨ੍ਹ-ਸੱਭ ਕੀਤਾ ਕਨਈਂ ਅਜੇ ?
5. ਵੇ ਕੋਹੜੀਆ ਮੁੰਡੇ ਏਤਰਾਂ ਦੇ ਹੁੰਦੇ ਆ ?

**ਦਬਾਅਯੁਕਤ ਵਾਕ:-**

ਦਬਾਅ ਯੁਕਤ ਵਾਕਾਂ ਵਿਚ ਕੁਝ ਦਬਾਅ ਸੂਚਕ ਸ਼ਬਦਾਂ ਦੀ ਵਰਤੋਂ ਕੀਤੀ ਜਾਂਦੀ ਹੈ। ਬੋਲਚਾਲ ਦੇ ਪੱਧਰ ਤੇ ਕੁਝ ਸ਼ਬਦਾਂ ਉਪਰ ਦਬਾਅ ਦੇ ਕੇ ਬੋਲਿਆ ਜਾਂਦਾ ਹੈ। ਜਿਵੇਂ:

1. ਵੇਖ ਚਾਚਾ ਜੇ ਭੌਂ ਵੇਚਣੀ ਜੁ ਤਾਂ ਘਰ ਦੀ ਇੱਜਤ ਘਰ 'ਚ ਈ ਰਹਿਣੀ ਚਾਹੀਦੀ ਆ।

2. ਹਾਡੇ ਤੇ ਵੀ ਜਵਾਨੀ ਦਾ ਵਾਹਰਾ ਪੈਹਰਾ ਰਿਹਾ ਵਾ ਤੇਰੇ ਆਂਗ ਅਹੀਂ ਨੀ ਕੀਤੀ ।

3. ਕਿਤਾਬ ਤਾਂ ਅਸੀਂ ਲਿਖ ਈ ਲੈਣੀ ਏ।

4. ਨੀ ਕੁੜੀ ਕਾਹਦੀ ਉਹ ਤਾਂ ਨਿਰੀ ਚਾਮਚੜਿਕ ਈ ਐ।

ਬਣਤਰ ਦੇ ਅਧਾਰ ’ਤੇ ਵਾਕਾਂ ਦਾ ਅਧਿਐਨ ਕਰਦਿਆਂ ਸਭ ਤੋਂ ਪਹਿਲਾਂ ਮਾਝੀ ਉਪਭਾਸ਼ਾ ਦੇ ਸਧਾਰਨ ਵਾਕਾਂ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ। ਖੋਜ ਅਧੀਨ ਇਸ ਉਪਭਾਸ਼ਾ ਦੇ ਸਧਾਰਨ ਵਾਕਾਂ ਦੇ ਪੈਟਰਨਾਂ ਨੂੰ ਗਿਆਰਾਂ ਵੰਨਗੀਆਂ ਵਿਚ ਵੰਡ ਕੇ ਵਾਚਿਆ ਗਿਆ ਹੈ। ਮਾਝੀ ਉਪਭਾਸ਼ਾ ਦੇ ਸੰਯੁਕਤ ਅਤੇ ਮਿਸ਼ਰਤ ਵਾਕਾਂ ਨੂੰ ਵੱਖ-ਵੱਖ ਪੈਟਰਨਾਂ ਅਧੀਨ ਰੱਖਿਆ ਗਿਆ ਹੈ।ਜਿਨ੍ਹਾਂ ਵਿਚ ਜਿੱਦਾਂ, ਤਾਂ, ਤਾਂ-ਭਾਵੇਂ, ਭਾਵੇਂ, ਤੇ, ਜੇ, ਜੋ, ਤੇ-ਜੇ, ਜਿਹੜਾ, ਕੇ, ਪਰ, ਜਦੋਂ ਕਿ ਆਦਿ ਯੋਜਕ ਮਿਲਦੇ ਹਨ। ਨਮੂਨੇ ਦੇ ਤੌਰ ‘ਤੇ ਹੇਠਾਂ ਲਿਖੇ ਸੰਯੁਕਤ ਅਤੇ ਮਿਸ਼ਰਤ ਵਾਕਾਂ ਨੂੰ ਦੇਖਿਆ ਜਾ ਸਕਦਾ ਹੈ।

1. ਹਾਨੂੰ ਤਾ ਏਤਰਾਂ ਜਮੀਨਾਂ ਦਸਦੇ ਜੇ ਜਿੱਦਾ ਆਪਣੇ ਕਿੱਲੇ ਵਾਧੂ ਹੋਏ ਫਿਰਦੇ ਹੁੰਦੇ ਆ।

2. ਤਕੜਾ ਜੱਟ ਤਾਂ ਏਨੀ ਕੁ ਭੋਂ ਵੱਟਾਂ- ਬੰਨ੍ਹਿਆਂ ਲਈ ਹੀ ਵਰਤ ਲੈਂਦਾ ਏ।

3. ਪਰ ਜਿੱਤਰਾਂ ਤੂੰ ਡਿਊਾਂ ਕਰਨ ਏਤਰਾਂ ਤਾ-ਭਾਵੇਂ ਸਾਰੀ ਉਮਰ ਬਈਠਾ ਰਹੁ ਕਿਹੇ ਕੰਜਰ ਨੇ ਧੀ ਨਹੀਂ ਉਂ ਦੇਣੀ।

4. ਇਕ ਜੰਞ ਭਜਨੇ ਕੇ ਢੁੱਕੀ ਤੇ ਇਕ ਏਧਰ ਨਾਜਰ ਕੇ।

5. ਅਹੀਂ ਤਾਂ ਬਈ ਭੋਂ ਵੇਚਣੀ ਆਂ ਜੇ ਧਿਆੜੇ ’ਚ ਸਤ ਹੈਗਾ ਤਾਂ ਤੁਹੀਂ ਲੈ ਜੋ।

6. ਜ਼ਮੀਨ ਲਵਾਂਗੇ ਤਾਂ ਅਹੀਂ ਭਾਵੇਂ ਅਹੀਂ ਆਪ ਗਹਿਣੇ ਪੈਜੀਏ।

7. ਤੇਰੇ ਅਰਗੇ ਦੀ ਤਾਂ ਅਗਲੇ ਬੁੱਢੀ ਖੋਹ ਕੇ ਰਾਹੇਂ ਪਈਂਦੇ ਆ।

8. ਫੈਕਟਰੀਆਂ ’ਚ ਕੰਮ ਕਰਕੇ ਤਾਂ ਸਾਲੀ ਅਕਲ ਈ ਮਾਰੀ ਜਾਂਦੀ ਐ।

9. ਐਤਕੀਂ ਤਾਂ ਏਨੇ ਈ ਦੇਣੇ ਜੋ ਮੁੜ੍ਹਕੇ ਕਦੇ ਭਾਵੇਂ ਛਿਲ ਲਾਹ ਲਿਉ।

10. ਤੇ ਜੇ ਧਿਆੜੇ ਤੋਂ ਵੀ ਆਪਾਂ ਰਿਐਤ ਨਾ ਕਰਾਈ ਤਾਂ ਹੋਰ ਕੀਹਦੇ ਤੋਂ ਕਰਾਉਣੀ ਆਂ।

11. ਆਹ ਲੈ ਤੂੰ ਜਿੰਨ੍ਹੇ ਪੈਹੇ ਚਾਈਦੇ ਈ ਮਾਰ ਗੋਲੀ ਤੂੰ ਇਹਨਾਂ ਨੂੰ ।

12. ਜਾਹ ਕਿਤਿਓਂ ਹੋਰਥੋਂ ਲੈ ਜਾਕੇ ਇਹਨਾਂ ਕੋ ਜਾਣ ਦੀ ਲੋੜ ਈਨੀ।

13. ਜਿਹੜਾ ਸਾਨੂੰ ਵੋਟ ਨਾ ਦੇਵੇ ਉਹਦੇ ਲਈ ਹੁਧਾਰ ਬੰਦ।

14. ਜੇ ਤੁਸੀਂ ਦੋ ਕੁ ਇੰਚ ਹੋਰ ਖਿਸਕ ਜਾਉ ਤਾਂ ਮੈਂ ਵੀ ਬੈਠ ਜਾਵਾਂ ।

15. ਮੈਂ ਕਲ੍ਹ ਮਸ੍ਹਾਂ ਰੋਟੀ ਖਾ ਕੇ ਹੱਟਿਆ ਈ ਸਾਂ ਕਿ ਪੇਟ ਦਰਦ ਸ਼ੁਰੂ ਹੋ ਗਈ।

16. ਮੁੰਡਾ ਤਾਂ ਨਾਹਰ ਵੀ ਮਿਹਨਤੀ ਸੀ ਪਰ ਸੀ ਰਤਾ ਸਿੱਧੜ ਪਿਉ ਵਰਗਾ ।

17. ਉਹਨਾਂ ਕੋਲ ਖਰਚਣ ਲਈ ਪੇਹੈ ਵੀ ਬਹੁਤੇ ਹੁੰਦੇ ਸਨ ਜਦੋਂ ਕਿ ਮੇਰੀ ਜੇਬ ਬਹੁਤਾ ਕਰਕੇ ਖਾਲੀ।

ਸਮੁੱਚੇ ਤੌਰ ‘ਤੇ ਕਿਹਾ ਜਾ ਸਕਦਾ ਹੈ ਕਿ ਮਾਝੀ ਉਪਭਾਸ਼ਾ ਦੀ ਭਾਸ਼ਾ ਦੀ ਧੁਨੀ ਵਿਉਂਤ, ਰੂਪੀਮ ਵਿਉਂਤ ਅਤੇ ਵਾਕ ਵਿਉਂਤ ਵਿਚ ਵਿਲੱਖਣਤਾ ਮਿਲਦੀ ਹੈ। ਇਹ ਵਡੇਰੀ ਉਮਰ ਦੇ ਵਿਅਕਤੀਆਂ ਦੀ ਭਾਸ਼ਾ ਵਿਚ ਵਧੇਰੇ ਹੈ। ਪੜ੍ਹੀ ਲਿਖੀ ਨੌਜਵਾਨ ਪੀੜ੍ਹੀ ਇਸ ਉਪਭਾਸ਼ਾ ਨੂੰ ਘੱਟ ਤੇ ਟਕਸਾਲੀ ਪੰਜਾਬੀ ਦਾ ਉਚਾਰਨ ਵਧੇਰੇ ਕਰਨ ਲੱਗ ਪਈ ਹੈ। ਇਹਨਾਂ ਦੀਆਂ ਲੋਕ ਕਹਾਣੀਆਂ, ਅਖਾਣ, ਮੁਹਾਵਰੇ ਅਤੇ ਸੱਭਿਆਚਾਰਕ ਪਿਛੋਕੜ ਵਿਚ ਮਿਲਦੀਆਂ ਵਿਲੱਖਣਤਾਵਾਂ ਇਸਨੂੰ ਬਾਕੀ ਉਪਭਾਸ਼ਾਵਾਂ ਨਾਲੋਂ ਵੱਖਰਾ ਦਰਸਾਉਂਦੀਆ ਹਨ। ਇਸ ਤਰ੍ਹਾਂ ਹੋਰ ਵੀ ਬਹੁਤ ਸ਼ਬਦਾਵਲੀ ਹੈ, ਜਿਸਨੂੰ ਖੋਜ ਕਾਰਜ ਵਿਚ ਸ਼ਾਮਿਲ ਕੀਤਾ ਗਿਆ ਹੈ। ਸਮੁੱਚਾ ਖੋਜ ਕਾਰਜ ਭਾਵੇਂ ਮੁਸ਼ਕਿਲਾਂ ਭਰਪੂਰ ਰਿਹਾ ਪਰ ਡਿਗਰੀ ਸਾਪੇਖ ਖੋਜ ਕਾਰਜ ਦੇ ਰੂਪ ਵਿਚ ਕੀਤਾ ਗਿਆ ਸਾਡਾ ਇਹ ਪ੍ਰਯਤਨ ਮਾਝੇ ਖੇਤਰ ਦੇ ਲੋਪ ਹੋ ਰਹੇ ਸਭਿਆਚਾਰ ਅਤੇ ਭਾਸ਼ਾ ਦੀ ਸਾਂਭ-ਸੰਭਾਲ ਵਿਚ ਮੱਦਦਗਾਰ ਸਾਬਤ ਹੋਵੇਗਾ।

## ਪੁਸਤਕ ਸੂਚੀ


ਉਪਦੇਸ਼ ਕੌਰ. 2006. **ਪੰਜਾਬੀ ਭਾਸ਼ਾ ਦੇ ਰੂਪ**. ਜਲੰਧਰ : ਮਾਈ ਹੀਰਾਂ ਗੇਟ.

-----2006. **ਪੰਜਾਬੀ ਧੁਨੀ ਜੁਗਤ**. ਜਲੰਧਰ : ਦੀਪਕ ਪਬਲਿਸ਼ਰਜ਼.

ਅਗਨੀਹੋਤਰੀ, ਵੇਦ. 1981. **ਪਰਿਚਾਇਕ ਭਾਸ਼ਾ ਵਿਗਿਆਨ**. ਜਲੰਧਰ : ਦੀਪਕ ਪਬਲਿਸ਼ਰਜ.

------**1989.ਪੰਜਾਬੀ ਵਾਕ ਵਿਉਂਤ.** ਅੰਮ੍ਰਿਤਸਰ : ਕਸਤੂਰੀ ਲਾਲ ਐਂਡ ਸੰਨਜ਼.

------1991. **ਵਿਆਕਰਣਿਕ ਇਕਾਈਆਂ : ਪਛਾਣ ਅਤੇ ਸਥਾਪਤੀ**. ਅੰਮ੍ਰਿਤਸਰ : ਕਸਤੂਰੀ ਲਾਲ ਐਂਡ ਸੰਨਜ਼.

------2008. **ਸ਼ਬਦ ਸਰੋਕਾਰ**. ਜਲੰਧਰ : ਦੀਪਕ ਪਬਲਿਸ਼ਰਜ਼.

ਅਗਰਵਾਲ, ਚਮਨ ਲਾਲ. 1979. **ਪੰਜਾਬੀ ਰੂਪ ਵਿਗਿਆਨ**. ਚੰਡੀਗੜ੍ਹ : ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ.

ਅਰੁਣ, ਵਿੱਦਿਆ ਭਾਸਕਰ. 1996. **ਪੰਜਾਬੀ ਭਾਸ਼ਾ ਦਾ ਇਤਿਹਾਸ**. ਪਟਿਆਲਾ : ਪੰਜਾਬੀ ਯੂਨੀਵਰਸਿਟੀ.

ਆਤਮ ਸਿੰਘ. 1985. **ਭਾਸ਼ਾ ਵਿਗਿਆਨ.** ਚੰਡੀਗੜ : ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ.

--------1988. **ਸਮਾਜ ਭਾਸ਼ਾ ਵਿਗਿਆਨ**. ਪਟਿਆਲਾ : ਪੰਜਾਬੀ ਯੂਨੀਵਰਸਿਟੀ.

--------1996. **ਇਤਿਹਾਸਕ ਭਾਸ਼ਾ ਵਿਗਿਆਨ**. ਪਟਿਆਲਾ : ਪੰਜਾਬੀ ਯੂਨੀਵਰਸਿਟੀ.

ਸਕਸੈਨਾ, ਬਾਬੂਰਾਮ. 2001. **ਭਾਸ਼ਾ ਵਿਗਿਆਨ**. ਪਟਿਆਲਾ : ਭਾਸ਼ਾ ਵਿਭਾਗ ਪੰਜਾਬ.

ਸਿੱਧੂ, ਪਰਮਜੀਤ ਸਿੰਘ. 1990. **ਮਾਨਵ ਵਿਗਿਆਨਕ ਭਾਸ਼ਾ ਵਿਗਿਆਨ**. ਪਟਿਆਲਾ : ਪੰਜਾਬੀ ਯੂਨੀਵਰਸਿਟੀ.

------1991. **ਪੰਜਾਬੀ ਵਾਕੰਸ਼ ਜੁਗਤ**. ਅੰਮ੍ਰਿਤਸਰ : ਕਸਤੂਰੀ ਲਾਲ ਐਂਡ ਸੰਨਜ.

ਸੇਖੋਂ, ਸੰਤ ਸਿੰਘ. 1961. **ਪੰਜਾਬੀ ਬੋਲੀ ਦਾ ਇਤਿਹਾਸ**. ਪਟਿਆਲਾ : ਭਾਸ਼ਾ ਵਿਭਾਗ ਪੰਜਾਬ.

ਸੰਘਾ, ਸੁਖਵਿੰਦਰ ਸਿੰਘ. 1999. **ਪੰਜਾਬੀ ਭਾਸ਼ਾ ਵਿਗਿਆਨ**. ਜਲੰਧਰ : ਪੰਜਾਬੀ ਭਾਸ਼ਾ ਅਕਾਦਮੀ.

ਹਰਕੀਰਤ ਸਿੰਘ. 1964. **ਭਾਸ਼ਾ ਅਤੇ ਭਾਸ਼ਾ ਵਿਗਿਆਨ**. ਚੰਡੀਗੜ੍ਹ : ਬਾਹਰੀ ਪਬਲੀਕੇਸ਼ਨਜ਼.

----------1980. **ਰੂਪਾਂਤਰੀ ਵਿਆਕਰਨ**. ਚੰਡੀਗੜ੍ਹ : ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ.

----------- 1988. **ਪ੍ਰਮਾਣਿਕ ਪੰਜਾਬੀ ਵਿਆਕਰਨ**. ਚੰਡੀਗੜ੍ਹ : ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ.

ਹਰਕੀਰਤ ਸਿੰਘ ਤੇ ਉੱਜਲ ਸਿੰਘ ਬਾਹਰੀ. 1973. **ਭਾਸ਼ਾ ਵਿਗਿਆਨ ਤੇ ਪੰਜਾਬੀ ਭਾਸ਼ਾ**. ਚੰਡੀਗੜ੍ਹ : ਬਾਹਰੀ ਪਬਲੀਕੇਸ਼ਨਜ਼.

ਕਪੂਰ, ਕਪਿਲ. 1997. ਭਾਰਤੀ ਭਾਸ਼ਾ ਚਿੰਤਨ ਵਿਚ ਸ਼ਬਦ ਦੀ ਪਰਿਭਾਸ਼ਾ. **ਖੋਜ ਦਰਪਣ**-40. ਅੰਮ੍ਰਿਤਸਰ : ਗੁਰੂ ਨਾਨਕ ਦੇਵ ਯੂਨੀਵਰਸਿਟੀ.

ਕੰਬੋਜ, ਚੰਚਲ ਸਿੰਘ. 1980. ਪੰਜਾਬੀ ਵਿਚ ਪਿਛਲੱਗਾਂ ਦਾ ਵਾਕਾਤਮਿਕ ਕਾਰਜ. **ਭਾਖਾ ਸੰਜਮ** (ਅੰਕ-12). ਪਟਿਆਲਾ : ਪੰਜਾਬੀ ਯੂਨੀਵਰਸਿਟੀ.

ਕੰਬੋਜ, ਚੰਚਲ ਸਿੰਘ.1995. ਪੜਨਾਵਾਂ ਦਾ ਰੂਪ ਅਤੇ ਵਾਕ-ਵਿਗਿਆਨ . **ਖੋਜ ਪਤ੍ਰਿਕਾ** (ਭਾਸ਼ਾ ਅਤੇ ਵਿਆਕਰਨ ਵਿਸ਼ੇਸ਼ ਅੰਕ 41). ਪਟਿਆਲਾ : ਪੰਜਾਬੀ ਯੂਨੀਵਰਸਿਟੀ.

ਕੋਇਨਿਗ, ਸੈਮੂਅਲ. 1985. **ਸਮਾਜ ਵਿਗਿਆਨ.** (ਅਨੁ ਬਲਦੇਵ ਸਿੰਘ). ਪਟਿਆਲਾ : ਪੰਜਾਬੀ ਯੂਨੀਵਰਸਿਟੀ.

ਕੋਮਲ, ਜਗਜੀਤ ਸਿੰਘ. 1987. **ਅਰਥ ਵਿਗਿਆਨ : ਇਕ ਜਾਣ ਪਛਾਣ**. ਪਟਿਆਲਾ : ਦੀਪ ਪ੍ਰਕਾਸ਼ਨ.

ਕੌਲ, ਓਮਕਾਰ ਐਨ (ਸੰਪਾ.). 1983. **ਪੰਜਾਬੀ ਭਾਸ਼ਾ ਦਾ ਅਧਿਆਪਨ**. ਅੰਮ੍ਰਿਤਸਰ : ਰਵੀ ਸਾਹਿਤ ਪ੍ਰਕਾਸਨ.

ਗੰਗਾਵਾਲਾ, ਕਰਮ ਸਿੰਘ. 1949. **ਨਵੀਨ ਪੰਜਾਬੀ ਵਿਆਕਰਨ** (ਭਾਗ-3). ਅੰਮ੍ਰਿਤਸਰ : ਐਜੂਕੇਸ਼ਨਲ ਪਬਲਿਸ਼ਰ.

ਗੁਪਤਾ, ਬਲਦੇਵ ਰਾਜ. 1981. **ਭਾਸ਼ਾ-ਵਿਗਿਆਨ ਤੇ ਪੰਜਾਬੀ ਭਾਸ਼ਾ ਦੀ ਬਣਤਰ**. ਪਟਿਆਲਾ : ਪੈਪਸੂ ਬੁੱਕ ਡਿਪੋ.

ਚੀਮਾ, ਬਲਦੇਵ ਸਿੰਘ. 2005. **ਪੰਜਾਬੀ ਵਾਕ ਪ੍ਰਬੰਧ : ਬਣਤਰ ਅਤੇ ਕਾਰਜ**. ਪਟਿਆਲਾ : ਪੰਜਾਬੀ ਯੂਨੀਵਰਸਿਟੀ.

------2009. **ਪੰਜਾਬੀ ਵਿਆਕਰਨ ਅਤੇ ਭਾਸ਼ਾ ਵਿਗਿਆਨ ਤਕਨੀਕੀ ਸ਼ਬਦਾਵਲੀ ਦਾ ਵਿਸ਼ਾ-ਕੋਸ਼.** ਪਟਿਆਲਾ : ਪੰਜਾਬੀ ਯੂਨੀਵਰਸਿਟੀ.

ਜੱਸਲ, ਕਵਲਜੀਤ ਕੌਰ. 1998. **ਪੰਜਾਬੀ ਨਾਂਵ ਵਾਕੰਸ਼ : ਰੂਪ ਤੇ ਕਾਰਜ**. ਅੰਮ੍ਰਿਤਸਰ : ਰਵੀ ਸਾਹਿਤ ਪ੍ਰਕਾਸ਼ਨ.

ਜਗਜੀਤ ਸਿੰਘ. 1988. **ਪੰਜਾਬੀ ਵਿਆਕਰਨ : ਸ਼੍ਰੇਣੀਆਂ ਅਤੇ ਇਕਾਈਆਂ**. ਜਲੰਧਰ : ਨਿਊ ਬੁੱਕ ਕੰਪਨੀ.

ਜੋਸ਼ੀ, ਸ. ਸ. 1996. **ਧੁਨੀ ਵਿਗਿਆਨ ਤੇ ਧੁਨੀ ਵਿਉਂਤ. ਭਾਖਾ ਸੰਜਮ** (ਅੰਕ-XX). ਪਟਿਆਲਾ : ਪੰਜਾਬੀ ਯੂਨੀਵਰਸਿਟੀ.

ਜੋਗਾ ਸਿੰਘ. 1977. **ਭਾਸ਼ਾ ਵਿਗਿਆਨ. ਸਮਾਜ ਵਿਗਿਆਨ. ਖੋਜ ਪਤ੍ਰਿਕਾ** (ਅੰਕ-42). ਪਟਿਆਲਾ : ਪੰਜਾਬੀ ਯੂਨੀਵਰਸਿਟੀ.

-------1997. **ਪੰਜਾਬੀ ਵਿਚ ਵਿਆਕਰਨ ਲੇਖਣ. ਖੋਜ ਦਰਪਣ** (ਅੰਕ-40) ਅੰਮ੍ਰਿਤਸਰ : ਗੁਰੂ ਨਾਨਕ ਦੇਵ ਯੂਨੀਵਰਸਿਟੀ.

-------2003. ਪੰਜਾਬੀ ਦਾ ਪਦ-ਕ੍ਰਮ. **ਆਲੋਚਨਾ**. ਅੰਕ-200. ਲੁਧਿਆਣਾ: ਪੰਜਾਬੀ ਸਾਹਿਤ ਅਕਾਡਮੀ.

ਦੁਨੀ ਚੰਦ੍ਰ. 1959. **ਪੰਜਾਬੀ ਭਾਸ਼ਾ ਦਾ ਵਿਕਾਸ**. ਚੰਡੀਗੜ੍ਹ : ਪੰਜਾਬ ਯੂਨੀਵਰਸਿਟੀ.

-------1964. **ਪੰਜਾਬੀ ਭਾਸ਼ਾ ਦਾ ਵਿਆਕਰਣ**. ਚੰਡੀਗੜ੍ਹ : ਪੰਜਾਬ ਯੂਨੀਵਰਸਿਟੀ.

ਨਾਹਰ ਸਿੰਘ. 1983. **ਲੋਕ ਕਾਵਿ ਦੀ ਸਿਰਜਣ ਪ੍ਰਕਿਰਿਆ.** ਚੰਡੀਗੜ : ਲੋਕਾਇਤ ਪ੍ਰਕਾਸ਼ਨ.

ਪਦਮ. ਪਿਆਰਾ ਸਿੰਘ. 1954.**ਪੰਜਾਬੀ ਬੋਲੀ ਦਾ ਇਤਿਹਾਸ.** ਪਟਿਆਲਾ : ਕਲ ਮੰਦਿਰ.

ਪੁਰੀ, ਬਿਹਾਰੀ ਲਾਲ. 1876. **ਪੰਜਾਬੀ ਵਿਆਕਰਨ**. ਲਾਹੌਰ : ਲਾਹੌਰ ਬੁੱਕ ਸ਼ਾਪ.

ਪੁਆਰ, ਜੇ. ਐਸ. (ਸੰਪਾ.). 1988. **ਭਾਸ਼ਾ ਵਿਗਿਆਨ : ਸੰਕਲਪ ਅਤੇ ਦਿਸ਼ਾਵਾਂ**. ਜਲੰਧਰ : ਪੰਜਾਬੀ ਭਾਸ਼ਾ ਅਕਾਦਮੀ.

ਪ੍ਰੇਮ ਪ੍ਰਕਾਸ਼ ਸਿੰਘ. 1996. **ਪੰਜਾਬੀ ਭਾਸ਼ਾ : ਸ੍ਰੋਤ ਤੇ ਬਣਤਰ**. ਪਟਿਆਲਾ : ਪੰਜਾਬੀ ਯੂਨੀਵਰਸਿਟੀ.

------2002. **ਸਿਧਾਂਤਕ ਭਾਸ਼ਾ ਵਿਗਿਆਨ**. ਪਟਿਆਲਾ : ਮਦਾਨ ਪਬਲੀਕੇਸ਼ਨ.

------2002. **ਰੂਪ ਵਿਗਿਆਨ ਅਤੇ ਪੰਜਾਬੀ ਸ਼ਬਦ ਰਚਨਾ**. ਪਟਿਆਲਾ : ਮਦਾਨ ਪਬਲੀਕੇਸ਼ਨਜ਼.

ਪੀ. ਡੀ. ਗੁਣੇ. 1970. **ਤੁਲਨਾਤਮਕ ਭਾਸ਼ਾ ਵਿਗਿਆਨ.** ਪਟਿਆਲਾ : ਭਾਸ਼ਾ ਵਿਭਾਗ ਪੰਜਾਬ.

ਬਰਾੜ, ਬੂਟਾ ਸਿੰਘ. 2004. **ਪੰਜਾਬੀ ਭਾਸ਼ਾ ਸ੍ਰੋਤ ਤੇ ਸਰੂਪ.** ਅੰਮ੍ਰਿਤਸਰ : ਵਾਰਿਸ ਸ਼ਾਹ ਫਾਊਂਡੇਸ਼ਨ.

------2009. **ਪੰਜਾਬੀ ਭਾਸ਼ਾ ਅਤੇ ਸਾਹਿਤ : ਭਾਸ਼ਾਈ ਸਰੋਕਾਰ**. ਜਲੰਧਰ : ਦੀਪਕ ਪਬਲਿਸ਼ਰਜ਼.

------2012. **ਪੰਜਾਬੀ ਵਿਆਕਰਨ : ਸਿਧਾਂਤ ਤੇ ਵਿਹਾਰ**. ਲੁਧਿਆਣਾ : ਚੇਤਨਾ ਪ੍ਰਕਾਸ਼ਨ.

ਬੇਦੀ, ਕਾਲਾ ਸਿੰਘ. 1967. **ਭਾਸ਼ਾ ਵਿਗਿਆਨ.** ਨਵੀਂ ਦਿੱਲੀ : ਰਾਜ ਪ੍ਰਕਾਸ਼ਨ ਪਹਾੜ ਗੰਜ.

ਰਾਮ ਸਿੰਘ. 1930. **ਵੱਡਾ ਪੰਜਾਬੀ ਵਿਆਕਰਨ** (ਭਾਗ ਦੂਜਾ). ਅੰਮ੍ਰਿਤਸਰ : ਭਾਈ ਪ੍ਰਤਾਪ ਸਿੰਘ, ਸੁੰਦਰ ਸਿੰਘ.

ਰਿਆਲ, ਜੀ. ਐਸ. 1984. **ਸ਼ਬਦਾਂ ਦੀ ਪੈੜ**. ਪਟਿਆਲਾ : ਸੇਧ ਪ੍ਰਕਾਸ਼ਨ.

------2004. **ਸ਼ਬਦਾਂ ਦੀਆਂ ਲਿਖਤਾਂ**. ਲੁਧਿਆਣਾ : ਚੇਤਨਾ ਪ੍ਰਕਾਸ਼ਨ.

## ਕੋਸ਼

**ਪੰਜਾਬੀ ਸ਼ਬਦ ਰੂਪ ਤੇ ਸ਼ਬਦ ਜੋੜ ਕੋਸ਼**. 1988. ਹਰਕੀਰਤ ਸਿੰਘ (ਸੰਪਾ.). ਪਟਿਆਲਾ : ਪੰਜਾਬੀ ਯੂਨੀਵਰਸਿਟੀ.

**ਪੰਜਾਬੀ ਸ਼ਬਦ ਕੋਸ਼**. 1966. ਪਟਿਆਲਾ : ਪੰਜਾਬੀ ਯੂਨੀਵਰਸਿਟੀ.

**ਪੰਜਾਬੀ ਵਿਸ਼ਵ ਕੋਸ਼**. ਜਿਲਦ ਪੰਜਵੀਂ. 1982. ਪਟਿਆਲਾ : ਪੰਜਾਬੀ ਭਾਸ਼ਾ ਵਿਭਾਗ.

**ਪੰਜਾਬੀ ਲੋਕਧਾਰਾ ਵਿਸ਼ਵਕੋਸ਼**. (ਜਿਲਦ ਸੱਤਵੀਂ) 1978. ਸੋਹਿੰਦਰ ਸਿੰਘ ਵਣਜਾਰਾ ਬੇਦੀ. ਦਿੱਲੀ : ਨੈਸ਼ਨਲ ਬੁੱਕ ਸ਼ਾਪ.

**ਮਹਾਨ ਕੋਸ਼**. 2011. ਕਾਨ੍ਹ ਸਿੰਘ ਨਾਭਾ. ਪਟਿਆਲਾ: ਭਾਸ਼ਾ ਵਿਭਾਗ ਪੰਜਾਬ.

**ਨਿਰੁਕਤ ਕੋਸ਼**. 2006. ਜੀ. ਐਸ. ਰਿਆਲ. ਪਟਿਆਲਾ : ਪੰਜਾਬੀ ਯੂਨੀਵਰਸਿਟੀ.

## ਹਿੰਦੀ

ਸਹਾਏ, ਰਾਮ ਨਾਥ. 1975. **ਵਾਕਯ ਵਿਉਂਤ ਕਾ ਸਿਧਾਂਤਕ ਪੱਖ.** ਜੈਪੁਰ ਰਾਜਸਥਾਨ : ਹਿੰਦੀ ਗ੍ਰੰਥ ਅਕਾਦਮੀ.

ਸੂਰਜ, ਭਾਨ ਸਿੰਘ. 1985. **ਹਿੰਦੀ ਕਾ ਵਾਕਾਤਮਕ ਵਿਆਕਰਨ.** ਇਲਾਹਾਬਾਦ : ਸਾਹਿਤਯ ਸਹਿਕਾਰ.

ਸ਼ਰਮਾ, ਦੇਵੇਂਦਰ ਨਾਥ. 1966. **ਭਾਸ਼ਾ ਵਿਗਿਆਨ ਕੀ ਭੂਮਿਕਾ**. ਨਵੀਂ ਦਿੱਲੀ : ਰਾਧਾ ਕਿਸ਼ਨ ਪ੍ਰਕਾਸ਼ਨ.

ਸ਼ਰਮਾ, ਰਾਮ ਵਿਲਾਸ. 2001. **ਇਤਿਹਾਸਕ ਭਾਸ਼ਾ ਵਿਗਿਆਨ ਔਰ ਹਿੰਦੀ ਭਾਸ਼ਾ**. ਨਵੀਂ ਦਿੱਲੀ : ਰਾਜਕਮਲ ਪ੍ਰਕਾਸ਼ਨ.

------- 1961. **ਭਾਸ਼ਾ ਔਰ ਸਮਾਜ.** ਨਈ ਦਿੱਲੀ ਰਾਨੀ ਝਾਂਸੀ ਰੋਡ : ਪੀਪਲਜ਼ ਪਬਲੀਸ਼ਿੰਗ ਹਾਉਸ.

ਕਾਲਰਾ, ਸੁਧਾ. 1971. **ਹਿੰਦੀ ਵਾਕ ਵਿਗਿਆਨ**. ਇਲਾਹਾਬਾਦ : ਲੋਕਾਇਤਨ.

ਕਚਰੂ, ਯੁਮਨਾ. 1997. **ਹਿੰਦੀ ਰੂਪਾਂਤਰਣਾਤਮਕ ਵਿਆਕਰਣ ਕੇ ਕੁਛ ਪ੍ਰਾਕਰਣ.** ਆਗਰਾ : ਕੇਂਦਰੀਯ ਹਿੰਦੀ ਸੰਸਥਾਨ.

ਗ੍ਰੀਅਰਸਨ, ਜੀ. ਏ. 1927. **ਭਾਰਤ ਕਾ ਭਾਸ਼ਾ ਸਰਵੇਖਨ** (ਅਨੁ. ਉਦਯ ਨਾਰਾਯਨ ਤਿਵਾਰੀ). ਲਖਨਊ : ਪ੍ਰਕਾਸ਼ਨ ਸ਼ਾਖਾ.

ਤਿਵਾਰੀ, ਭੋਲਾ ਨਾਥ. 1966. **ਗ੍ਰਾਮੀਣ ਹਿੰਦੀ ਬੋਲੀਆਂ**. ਇਲਾਹਾਬਾਦ : ਕਿਤਾਬ ਮਹਿਲ.

-------1986. **ਹਿੰਦੀ ਭਾਸ਼ਾ ਕੀ ਵਾਕ ਸੰਰਚਨਾ**. ਦਿੱਲੀ: ਸਾਹਿਤਯ ਸਹਿਕਾਰ.

ਬਾਹਰੀ, ਹਰਦੇਵ. 1965. **ਹਿੰਦੀ ਉਦਭਵ, ਵਿਕਾਸ ਔਰ ਰੂਪ**. ਇਲਾਹਾਬਾਦ : ਕਿਤਾਬ ਮਹਿਲ.

ਵਰਮਾ, ਧੀਰੇਂਦ੍ਰ. 1958. **ਹਿੰਦੀ ਭਾਸ਼ਾ ਕਾ ਇਤਿਹਾਸ**. ਪ੍ਰਯਾਗ : ਹਿੰਦੁਸਤਾਨੀ ਅਕਾਦਮੀ.

ਵਰਮਾ, ਸਤਯਕਾਮ. 1964. **ਭਾਸ਼ਾ ਤੱਤ ਔਰ ਵਾਕਪਦੀਯ**. ਦਿੱਲੀ : ਸਾਹਿਤਯ ਸਹਿਕਾਰ.

## English

Adams, V. 1973. **An Introduction to Modern English Word Formation**. London : Longman Group.

Gupta, Baladeva. Raj. 1983. **Research in Indian Linguistics**. New Delhi : Ariana Publishing House.

Bhatia, Tej. K. 1993. **Punjabi : A Cognitive-descriptive grammar**. Routledge.

Bloomfield, L. 1935. **Language**. London : Allen and Unwin.

Brown, E.K. and J.E. Miller. 1980. **Syntax : A Linguistic Introduction to Sentence Structure**. London : Harper Collins Academic.

Chomsky, N. 1957. **Syntactic Structure**. London : The Hauge Mouton.

--------- 1965. **Aspects of the Theory of Syntax**. London : MIT Press.

Fries, Charles C. 1957. **The Structure of English**. London : Longman Group.

George, Yule. 1985. **The Study of language**. Cambridge.

Gill, Harjeet Singh. H.A. Gleason. (Jr.). 1969. **A Reference Grammar of Punjabi**. Patiala : Punjabi University.

Gleason, H.A. (Jr.) 1967. **Linguistics and English Grammar**. New York : Holt, Rinechart and Winston Inc.

---------- 1967. **An Introduction to Descriptive Linguistics**. New York : Holt Rinehart and Winston inc.

Harris, Z. S. 1966. **Structural Linguistics**. Chicago : University Press.

Hawkins, J. A. 1984. **Word Order Universals**. Vol. 1. New York : Academic Press.

Hockett, Charles F. 1973. **A Course in Modern Linguistics**. New Delhi : Oxford and Ibh Publishing Co.

Hook, Peter Edwin. 1983. **Some Further Observations on Kashmiri Word Order**. Language Forum Vol. 8. No. 14. London: Longman Group.

Jesperson, Otto. 1954. **Essentials of English Grammar**. London : George Allen and Unwin Ltd.

Kachru , Yamuna. 1980. **Aspects of Hindi Grammar** . New Delhi.

Kibrik, A. E. 1977. **Methodology of Field investigations on Linguistics : Setting on the Problem**. London : The Hauge and Moutain.

Labov, W. 1972. **Sociolinguistic Patteras**. University of Pennsylvania Press.

Langacker, R.W. 1968. **Language and its Structure**. New York: Harcourt Brace.

Leech, Geoffrey. 1990. **Semantics**. Penguin Books Ltd.

Lehman. W.P. 1966. **Historical Linguistics : An Introduction**. New York : Holt Rinehart.

Lyons, John. 1968. **Introduction to Theoretical Linguistics**. London : Cambridge University Press.

----------1985. **Language and Linguistics : An Introduction**. London : Cambridge University Press.

Masica, Colins. P. 1991. **The Modern Indo-Aryan Languages**. Cambridge University press.

Mathews, P.H. 1991. **Morphology**. Cambridge : University Press Cambridge.

Mathews, P. H. 1992. **Morphology : An Introduction to the Theory of Word structure.** Cambridge: Cambridge university press.

Mizokami, Tomio. 1987. **Language Contact in Punjab**. New Delhi : Bahri Publisher.

Newton, E. P. 1961. **Punjabi Manual and Grammar**. Patiala : Language Department.

Nida, E. A. 1965. **Morphology-The Descriptive Analysis of Words**. USA : University of Michigan Press.

Palmer, Frank. 1971. **Grammar**. The English Language Book Society and Penguin Books.

----------1974. **The English Verb**. London : Longman Group.

Puar, J. S. 1990. **The Punjabi Verb : Form and Function**. Patiala : Punjabi University.

Quirk, R. and Others. 1973. **A University Grammar of English**. London : Longman Group Limited.

Radford, A. 1996. **Transformational Grammar**. London : Cambridge University Press.

Robins, H. R. 1967. **A Short History of Linguistics**. London : Longman Group.

---------1971. **General Linguistics : An Introductory Survey**. London : Longman Group.

Sandhu, B.S. 1968. **A Descriptive Grammar of Puadi**. **Parkh Vol. II**. Chandigarh: Punjab University.

Sapir, Edward. 1921. **Languege**. New York.

Saussure, Ferdinand. 1974. **Course in General Linguistics**. Glasgow : William Collins Sons and Co. Ltd.

# ਮਾਝੀ ਉਪਭਾਸ਼ਾ ਦੀ ਧੁਨੀ ਵਿਉਂਤ : ਖੰਡੀ ਧੁਨੀਆਂ ਦੇ ਸੰਦਰਭ 'ਚ

*ਕੁਲਦੀਪ ਕੌਰ*
*ਰਿਸਰਚ ਸਕਾਲਰ,*
*ਭਾਸ਼ਾ ਵਿਗਿਆਨ ਤੇ ਪੰਜਾਬੀ ਕੋਸ਼ਕਾਰ ਵਿਭਾਗ,*
*ਪੰਜਾਬੀ ਯੂਨੀਵਰਸਿਟੀ, ਪਟਿਆਲਾ*
*ਹੳਰਮਿਸ੍ਰ੦ਗਮੳਲਿ.ਚੋਮ*

ਕਿਸੇ ਮਾਨਵੀ ਸਮੂਹ ਦੀ ਬੋਲੀ ਦੇ ਰੂਪ ਪ੍ਰਬੰਧ ਵਿਚ ਬੋਲੀ ਦੀਆਂ ਧੁਨੀਆਂ ਦੀ ਗੌਂਦ ਦਾ ਅਧਿਐਨ ਧੁਨੀ ਵਿਉਂਤ ਹੈ। ਕਿਸੇ ਭਾਸ਼ਾ ਦੀਆਂ ਧੁਨੀਆਂ ਉਸ ਭਾਸ਼ਾ ਦੀ ਧੁਨੀ ਵਿਉਂਤ ਵਿਚ ਵਿਚਰਦੇ ਤੱਤਾਂ ਵਜੋਂ ਕਾਰਜ ਕਰਦੀਆਂ ਹਨ ਤਾਂ ਉਹ ਇਕ ਵਿਸ਼ੇਸ਼ ਸੰਜਮ ਵਿਚ ਰਹਿ ਕੇ ਕਾਰਜਸ਼ੀਲ ਹੁੰਦੀਆਂ ਹਨ। ਡੇਵਿਡ ਕ੍ਰਿਸਟਲ (੧੯੮੬:੨੩੦) ਅਨੁਸਾਰ, ''ਫੋਨਾਲੌਜੀ ਦਾ ਸਬੰਧ ਕਿਸੇ ਖ਼ਾਸ ਭਾਸ਼ਾ ਦੀਆਂ ਧੁਨੀਆਂ ਦੇ ਖੇਤਰ ਤੇ ਉਨ੍ਹਾਂ ਦੇ ਕਾਰਜ ਅਤੇ ਅਜਿਹੇ ਨਿਯਮਾਂ ਨਾਲ ਹੁੰਦਾ ਹੈ, ਜਿਨਾਂ ਨਿਯਮਾਂ ਤੋਂ ਇਹ ਪਤਾ ਲੱਗਦਾ ਹੈ ਕਿ ਧੁਨੀਆਂ ਦੇ ਸ਼ਬਦਾਂ ਤੇ ਹੋਰ ਭਾਸ਼ਿਕ ਇਕਾਈਆਂ ਨਾਲ ਕੀ ਰਿਸ਼ਤੇ ਹਨ''। ਧੁਨੀ ਵਿਉਂਤ ਵਿਚ ਅਜਿਹੀਆਂ ਵਿਧੀਆਂ ਦਾ ਅਧਿਐਨ ਕੀਤਾ ਜਾਂਦਾ ਹੈ ਜੋ ਮਨੁੱਖੀ ਭਾਸ਼ਾ ਵਿਚ ਵਿਚਰਦੀਆਂ ਧੁਨੀਆਂ ਦੇ ਪ੍ਰਬੰਧਾਂ ਅਤੇ ਜੁਗਤਾਂ ਦੀ ਵਿਉਂਤ ਦਾ ਨਿਰਮਾਣ ਕਰਦੀਆਂ ਹਨ। ਕਿਸੇ ਭਾਸ਼ਾ ਦੀ ਧੁਨੀ ਵਿਉਂਤ ਸੰਬੰਧੀ ਗਿਆਨ, ਧੁਨੀਆਂ ਦੀ ਪਛਾਣ ਅਤੇ ਵਰਗੀਕਰਨ ਤੋਂ ਲੈ ਕੇ ਧੁਨੀ ਸੰਯੋਗ ਦੇ ਧੁਨਾਤਮਕ ਸਰੂਪ ਅਤੇ ਸਾਰਥਿਕ ਬੋਲ ਪ੍ਰਕਿਰਿਆ ਤੱਕ ਫ਼ੈਲਦਾ ਹੈ। ਇਉਂ ਜਦੋਂ ਅਸੀਂ ਕਿਸੇ ਭਾਸ਼ਾ ਦੀ ਧੁਨੀ ਵਿਉਂਤ ਦਾ ਅਧਿਐਨ ਕਰਦੇ ਹਾਂ ਤਾਂ ਉਸ ਭਾਸ਼ਾ ਦੇ ਬੋਲਣ ਹਾਰਿਆਂ ਦੀ ਬੋਲ ਪ੍ਰਕਿਰਿਆ ਦੀ ਸਮਝ ਦੇ ਨਾਲ-ਨਾਲ ਸਾਰਥਿਕ ਬੋਲ ਨੂੰ ਸਮਝਣ ਦੇ ਯੋਗ ਵੀ ਹੋ ਜਾਂਦੇ ਹਾਂ।

ਧੁਨੀ ਵਿਉਂਤਕ ਅਧਿਐਨ ਦਾ ਪਹਿਲਾ ਪੜਾਅ ਖੰਡੀ ਧੁਨੀਆਂ ਦੀ ਪਛਾਣ ਕਰਨ ਤੋਂ ਆਰੰਭ ਹੁੰਦਾ ਹੈ। ਇਸ ਪੇਪਰ ਵਿਚ ਅਸੀਂ ਮਾਝੀ ਉਪਭਾਸ਼ਾ ਦੀਆਂ ਖੰਡੀ ਧੁਨੀਆਂ ਬਾਰੇ ਹੀ ਗੱਲ ਕਰਾਗੇ।ਸਭ ਤੋਂ ਪਹਿਲਾਂ ਮਾਝੀ ਉਪਭਾਸ਼ਾ ਦੀ ਧੁਨੀ ਵਿਉਂਤ ਦੀਆਂ ਖੰਡੀ ਧੁਨੀਆਂ ਦੀ ਪਛਾਣ ਲਈ ਅੱਗੇ ਦਿੱਤੇ ਵਿਰੋਧੀ ਜੁੱਟ ਪੇਸ਼ ਹਨ। ਮਿਸਾਲ ਵਜੋਂ :

**ਸਵਰ ਧੁਨੀਆਂ ਦੀ ਪਛਾਣ**:

| | | | | |
|---|---|---|---|---|
| ਉ/ਓ | ਮੁੜ | (ਮ ਉ ੜ) | ਮੋੜ | (ਮ ਓ ੜ) |
| ਅ/ਆ | ਖਲ | (ਖ ਅ ਲ) | ਖਾਲ | (ਖ ਆ ਲ) |
| ਏ/ਐ, | ਬੇੜਾ | (ਬ ਏ ੜ ਓ) | ਬੈੜਾ | (ਬ ਐ ੜ ਓ) |

| | | | | |
|---|---|---|---|---|
| ਐ/ਅ | ਪੈਰ | (ਪ ਐ ਰ) | ਪਰ | (ਪ ਅ ਰ) |
| ਏ/ਅ | ਬੇਰ | (ਬ ਏ ਰ) | ਬਰ | (ਬ ਅ ਰ ) |
| ਐ/ਆ | ਵੈਰ | (ਵ ਐ ਰ) | ਵਾਰ | (ਵ ਆ ਰ) |
| ਆ/ਔ | ਬਾੜ | (ਬ ਆ ੜ) | ਬੌੜ | (ਬ ਔ ੜ) |
| ਊ/ਉ | ਕੂਲੀ | (ਕ ਊ ਲ ਈ) | ਕੁਲੀ | (ਕ ਉ ਲ ਈ) |
| ਓ/ਔ, | ਜੋ | ( ਜ ਓ) | ਜੌ | (ਜ ਔ) |
| ਇ/ਏ | ਮਿਲਾ | (ਮ ਇ ਲ ਆ) | ਮੇਲਾ | (ਮ ਏ ਲ ਆ) |
| ਈ/ਇ | ਚੀਰ | (ਚ ਈ ਰ) | ਚਿਰ | (ਚ ਇ ਰ) |

ਉਪਰੋਕਤ ਵਿਰੋਧੀ ਜੁੱਟਾਂ ਵਿਚੋਂ ਇਸ ਉਪਭਾਸ਼ਾ ਦੀ ਧੁਨੀ ਵਿਉਂਤ ਵਿਚ ਵਰਤੇ ਜਾਂਦੇ ੧੦ ਸਵਰ ਉਜਾਗਰ ਹੁੰਦੇ ਹਨ। ਇਹ ਦਸ ਸਵਰ ਇਸ ਭਾਸ਼ਾ ਦੀ ਸ਼ਬਦ-ਰਚਨਾ ਵਿਚ ਸਾਰਥਕ ਰੂਪ ਵਿਚ ਕਾਰਜਸ਼ੀਲ ਹੁੰਦੇ ਹਨ।

**ਸਵਰ ਧੁਨੀਆਂ ਦੀ ਵਰਤੋਂ ਵਿਉਂਤ**:

ਧੁਨੀਆਂ ਦੀ ਵਰਤੋਂ ਸ਼ਬਦਾਂ ਵਿਚ ਹੁੰਦੀ ਹੈ। ਟਕਸਾਲੀ ਪੰਜਾਬੀ ਦੀ ਤਰ੍ਹਾਂ ਮਾਝੀ ਉਪਭਾਸ਼ਾ ਦੇ ੧੦ ਸਵਰਾਂ ਵਿਚੋਂ ਸੱਤ ਸਵਰ (ਈ, ਏ, ਆ, ਐ, ਔ, ਓ, ਊ) ਸ਼ਬਦਾਂ ਦੇ ਆਰੰਭ, ਮੱਧ ਅਤੇ ਅੰਤ ਵਿਚ ਵਰਤੇ ਜਾਂਦੇ ਹਨ। ਤਿੰਨ ਸਵਰ ( ਇ, ਅ, ਉ ) ਦੀ ਵਰਤੋਂ ਸ਼ਬਦਾਂ ਦੇ ਅਖ਼ੀਰ ਵਿਚ ਨਹੀਂ ਹੁੰਦੀ।

**।ਇ।**

ਇਹ ਸਵਰ ਅਰਧ ਉੱਚਾ, ਮੁੱਢਲਾ ਅਤੇ ਅਗੋਲ ਹੈ। ਇਸਦੇ ਉਚਾਰਨ ਸਮੇਂ ਜੀਭ ਦਾ ਅਗਲਾ ਹਿੱਸਾ ਸਖ਼ਤ ਤਾਲੂ ਵੱਲ ਉੱਚਾ ਉਠਦਾ ਹੈ। ਇਹ ਹਮੇਸ਼ਾਂ ਸ਼ਬਦ ਦੀ ਆਰੰਭ ਤੇ ਮੱਧ ਸਥਿਤੀ ਵਿਚ ਹੀ ਉਚਾਰਿਆ ਜਾਂਦਾ ਹੈ। ਮਿਸਾਲ ਵਜੋਂ :

| **ਆਰੰਭ** | **ਮੱਧ** |
|---|---|
| ਇੱਲ | ਕਿਰਮਚੀ |
| ਇ+ਲ+ਲ | ਕ+ਇ+ਰ+ਮ+ਚ+ਈ |
| ਇੱਜ਼ਤ | ਸੰਢਿਆਂ |
| ਇ+ਜ਼+ਜ਼+ਤ | ਸੰ+ਦ+ਇ+ਆਂ |
| ਇਸਤਰੀ | ਛਵੀਆਂ |
| ਇ+ਸ+ਤ+ਰ+ਈ | ਛ+ਅ+ਵ+ਈ+ਆਂ |

।ਅ।

ਇਹ ਵਿਚਕਾਰਲਾ, ਅਗੋਲ ਅਤੇ ਲਘੂ ਸਵਰ ਹੈ। ਇਸਦਾ ਉਚਾਰਨ ਕਰਦੇ ਸਮੇਂ ਜੀਭ ਦਾ ਵਿਚਕਾਰਲਾ ਹਿੱਸਾ ਉਪਰ ਵੱਲ ਉਠਦਾ ਹੈ। ਇਸਦੀ ਵਰਤੋਂ ਕੇਵਲ ਸ਼ਬਦ ਦੀਆਂ ਮੁਢਲੀਆਂ ਦੋ ਸਥਿਤੀਆਂ ਵਿਚ ਹੀ ਹੁੰਦੀ ਹੈ । ਮਿਸਾਲ ਵਜੋਂ :

| **ਆਰੰਭ** | **ਮੱਧ** |
|---|---|
| ਅਗੇਤੀ | ਸਲਤਨਤ |
| ਅ+ਗ+ਏ+ਤ+ਈ | ਸ+ਅ+ਲ+ਤ+ਅ+ਨ+ਤ |
| ਅਕਸੀਰ | ਪਣਖ |
| ਅ+ਕ+ਸ+ਈ+ਰ | ਪ+ਅ+ਣ+ਖ |
| ਅਜਵੈਣ | ਸੱਥਰ |
| ਅ+ਜ+ਵ+ਐ+ਣ | ਸ+ਅ+ਥ+ਥ+ਰ |

।ਉ।

ਇਹ ਅਰਧ ਉੱਚਾ, ਗੋਲ, ਕੇਂਦਰੀ ਅਤੇ ਦੀਰਘ ਸਵਰ ਹੈ। ਇਸਦਾ ਉਚਾਰਨ ਕਰਨ ਸਮੇਂ ਜੀਭ ਦਾ ਪਿਛਲਾ ਹਿੱਸਾ ਨਰਮ ਤਾਲੂ ਵੱਲ ਉੱਚਾ ਉੱਠ ਜਾਂਦਾ ਹੈ। ਇਸਦੀ ਵਰਤੋਂ ਸ਼ਬਦ ਦੀਆਂ ਮੁੱਢਲੀਆਂ ਦੋ ਸਥਿਤੀਆਂ ਵਿਚ ਹੀ ਹੁੰਦੀ ਹੈ। ਮਿਸਾਲ ਵਜੋਂ :

| **ਆਰੰਭ** | **ਮੱਧ** |
|---|---|
| ਉੱਖਲੀ | ਕੁਤਰਨ |
| ਉ+ਖ+ਖ+ਅ+ਲ+ਈ | ਕ+ਉ+ਰ+ਨ |
| ਉਣਾਈ | ਕੁਸੰਭਾ |
| ਉ+ਣ+ਆ+ਈ | ਕ+ਉ+ਸ+ਅੰ+ਬ+ਆ |
| ਉਚੇਚ | ਬੁਗਤੀਆਂ |

| | |
|---|---|
| ਉ+ਚ+ਏ+ਚ | ਬ+ਉ+ਗ+ਤ+ਈ+ਆਂ |

**ਸਵਰ ਸੰਯੋਗ** :

ਮਾਝੀ ਉਪਭਾਸ਼ਾ ਦੀ ਧੁਨੀ ਵਿਉਂਤ ਵਿਚ ਸਵਰ ਸੰਯੋਗ ਦੀ ਵਰਤੋਂ ਕਾਫ਼ੀ ਹੱਦ ਤੱਕ ਕੀਤੀ ਜਾਂਦੀ ਹੈ। ਇਹ ਸ਼ਬਦਾਂ ਵਿਚ ਆਰੰਭ,ਮੱਧ ਅਤੇ ਅੰਤਲੇ ਸਥਾਨ ਉਪਰ ਮਿਲ ਜਾਂਦੇ ਹਨ। ਨਮੂਨੇ ਵਜੋਂ ਹੇਠ ਲਿਖੀਆਂ ਤੁਕਾਂ ਵਿਚ ਲਕੀਰੇ ਸ਼ਬਦ ਵੇਖੇ ਜਾ ਸਕਦੇ ਹਨ :

**ਭਾਸ਼ਾਈ ਨਮੂਨਾ**: “ਅਰ ਓਸਨੈ ਉਹ ਨੂੰ **ਆਪਣੀਆਂ ਪੈਲੀਆਂ** ਵਿਚ ਸੂਰ ਚਾਰਣ ਲਈ **ਘੱਲਿਆ** । ਅਰ ਜਿਹੜੇ ਛਿੱਲੜ ਸੂਰ ਖਾਂਦੇ ਸੀ।ਉਹ ਉਨਾਂ ਨਾਲ ਆਪਣਾ ਢਿੱਡ ਭਰਨਾ **ਚਾਹੁੰਦਾ** ਸੀ। ਅਰ ਜਦ ਸੁਰਤ ਵਿਚ **ਆਇਆ**, ਤੇ ਆਖਿਆ ਮੇਰੇ ਪਿ**ਉ** ਦੇ ਕਿੰਨੇ ਹੀ **ਕਾਮਿਆਂ** ਨੂੰ ਵਾਫਰ **ਰੋਟੀਆਂ** ਹਨ"।

| | |
|---|---|
| (ਪ+ਐ+ਲ+ਈ+ਆਂ) | **ਪੈਲੀਆਂ** |
| (ਕ+ਅ+ਲ+ਲ+ਇ+ਆ) | **ਘੱਲਿਆ** |
| (ਪ+ਇ+ਉ) | ਪਿ**ਉ** |
| (ਕ+ਆ+ਮ+ਇ+ਆਂ) | **ਕਾਮਿਆਂ** |

**ਮੁੱਢਲੇ ਸਥਾਨ ਉਪਰ ਸਵਰ ਸੰਯੋਗ** :

| | |
|---|---|
| ਆ+ਇ+ਆ | ਆਇਆ |
| ਆ+ਉ | ਆਉ |
| ਆ+ਉਂ+ਦ+ਆ | ਆਉਂਦਾ |
| ਓ + ਏ | ਓਏ |
| ਆ+ਖ+ਇ+ਆ | ਆਖਿਆ |

ਵਿ**ਚਕਾਰਲੇ ਸਥਾਨ ਉਪਰ ਸਵਰ ਸੰਯੋਗ** :

| | |
|---|---|
| ਸ+ਉ+ਆ+ਣ+ਈ | ਸੁਆਣੀ |
| ਬ+ਏ+ਈ+ਮ+ਆ+ਨ+ਈ | ਬੇਈਮਾਨੀ |
| ਸ+ਉ+ਅ+ਦ | ਸੁਆਦ |
| ਕ+ਓ+ਆ+ਣ+ਇ+ਆ | ਕੁਆਣਿਆ |
| ਮ+ਓ+ਇ+ਆ | ਮੋਇਆ |
| ਜ+ਈ+ਉ+ੜ+ਏ | ਜੀਉੜੇ |
| ਪ+ਇ+ਆ+ਲ+ਏ | ਪਿਆਲੇ |

| | |
|---|---|
| ਤ+ਇ+ੳ+ਰ | ਤਿੳਰ |

ਪਿ**ਛਲੇ ਸਥਾਨ ਉਪਰ ਸਵਰ ਸੰਯੋਗ** :

| | |
|---|---|
| ਪ+ਇੰ+ਜ+ਣ+ਈ+ਆਂ | ਪਿੰਜਣੀਆਂ |
| ਵ+ਅ+ਰ+ਮ+ਈ+ਆ | ਵਰਮੀਆ |
| ਖ+ਅ+ਈ+ਏ | ਖਾਈਏ |
| ਬ+ਈ+ਆ+ਈ | ਬੀਆਈ |
| ਦ+ਔਂ+ੜ+ਆ+ਇ+ਆ | ਦੌਂੜਾਇਆ |
| ਕ+ਉ+ਆ+ਣ+ਇ+ਆਂ | ਕੁਆਣਿਆਂ |
| ਜ+ਈ+ਉ | ਜੀਉ |
| ਬ+ਏ+ਲ+ਈ+ਆਂ | ਬੇਲੀਆਂ |
| ਸ+ਅਂ+ਢ+ਇ+ਆਂ | ਸੰਢਿਆਂ |
| ਮ+ੳ+ਲ+ਈ+ਆਂ | ਮੋਹਲੀਆਂ |

ਵਿ**ਅੰਜਨ ਧੁਨੀਆਂ ਦੀ ਪਛਾਣ** :

ਮਾਝੇ ਖੇਤਰ 'ਚੋਂ ਇਕੱਤਰ ਕੀਤੀ ਭਾਸ਼ਾ ਸਮੱਗਰੀ ਦੇ ਨਮੂਨਿਆਂ ਵਿਚੋਂ ਮਾਝੀ ਉਪਭਾਸ਼ਾ ਦੀਆਂ ਵਿਅੰਜਨ ਧੁਨੀਆਂ ਦੀ ਪਛਾਣ ਲਈ ਹੇਠ ਲਿਖੇ ਵਿਰੋਧੀ ਜੋੜੇ ਪੇਸ਼ ਕੀਤੇ ਹਨ । ਮਿਸਾਲ ਵਜੋਂ :

| | | | | |
|---|---|---|---|---|
| ਕ/ਖ | ਕੱਖ | ਖੱਸ | ਲੱਕ | ਲੱਖ |
| ਕ/ਗ | ਕਾਨੀ | ਗਾਨੀ | ਸਾਕ | ਸਾਗ |
| ਚ/ਛ | ਕੱਚ | ਕੱਛ | ਬੱਚਾ | ਵੱਛਾ |
| ਪ/ਬ | ਪਾਪਾ | ਬਾਬਾ | ਕੁੱਪ | ਕੁੱਬ |
| ਤ/ਥ | ਤੱਕ | ਥੱਕ | ਸੱਤ | ਸੱਥ |

ਉਪਰੋਕਤ ਵਿਰੋਧੀ ਜੋੜਿਆਂ ਤੋਂ ਵੇਖਿਆ ਜਾ ਸਕਦਾ ਹੈ ਕਿ ਇਸ ਉਪਭਾਸ਼ਾ ਵਿਚ ਸਮੂਹ ਵਿਅੰਜਨ ਵਿਰੋਧੀ ਸਥਿਤੀ ਵਿਚ ਆ ਕੇ ਅਰਥਾਂ ਵਿਚ ਫ਼ਰਕ ਉਤਪੰਨ ਕਰਦੇ ਹਨ। ਇਸ ਲਈ ਇਹ ਸਾਰਥਕ ਹਨ ਅਤੇ ਇਹਨਾਂ ਦੀ ਹੋਂਦ ਸੁਤੰਤਰ ਹੈ। ਇਹਨਾਂ ਨੂੰ ਉਚਾਰ ਵਿਚੋਂ ਨਿਖੇੜ ਕੇ ਵੱਖ-ਵੱਖ ਕੀਤਾ ਜਾ ਸਕਦਾ ਹੈ ਅਤੇ ਉਚਾਰਨ ਦੇ ਪੱਧਰ ਤੇ ਵਿਚਾਰਿਆ ਜਾ ਸਕਦਾ ਹੈ। ਇਹਨਾਂ ਦੀ ਥਾਂ ਬਦਲੀ ਨਾਲ ਅਰਥਾਂ ਵਿਚ ਅੰਤਰ ਆ ਜਾਂਦਾ ਹੈ।

ਵਿ**ਅੰਜਨ ਧੁਨੀਆਂ ਦਾ ਵਰਗੀਕਰਨ** :

ਮਾਝੀ ਉਪਭਾਸ਼ਾ ਦੀਆਂ ਵਿਅੰਜਨ ਧੁਨੀਆਂ ਦੇ ਵਰਗੀਕਰਨ ਲਈ ਦੋ ਆਧਾਰ ਬਣਾਏ ਗਏ ਹਨ :

੧. ਉਚਾਰਨ ਸਥਾਨ

੨. ਉਚਾਰਨ ਢੰਗ

ਮਾਝੀ ਉਪਭਾਸ਼ਾ ਵਿਚ ੨੯ ਵਿਅੰਜਨ ਧੁਨੀਆਂ ਮਿਲਦੀਆਂ ਹਨ, ਜਿਹਨਾਂ ਦਾ ਉਚਾਰਨ ਸਥਾਨ ਤੇ ਉਚਾਰਨ ਢੰਗ ਅੱਗੇ ਸਾਰਨੀ ਵਿਚ ਦਰਸਾਇਆ ਗਿਆ ਹੈ। ਮਿਸਾਲ ਵਜੋਂ :

| ਉਚਾਰਨ ਢੰਗ | ਉਚਾਰਨ ਸਥਾਨ | | | | | |
|---|---|---|---|---|---|---|
| | ਹੋਠੀ | ਦੰਤੀ | ਉਲਟਜੀਭੀ | ਤਾਲਵੀ | ਕੰਠੀ | ਸੁਰਯੰਤਰੀ |
| ਡੱਕਵੇਂ | | | | | | |
| ਅਨਾਦੀ ਅਲਪਪ੍ਰਾਣ | ਪ | ਤ | ਟ | ਚ | ਕ | |
| ਅਨਾਦੀ ਮਹਾਂਪ੍ਰਾਣ | ਫ | ਥ | ਠ | ਛ | ਖ | |
| ਨਾਦੀ ਅਲਪਪ੍ਰਾਣ | ਬ | ਦ | ਡ | ਜ | ਗ | |
| ਅਡੱਕਵੇਂ | | | | | | |
| ਨਾਸਕੀ | ਮ | ਨ | ਣ | ਞ | ਙ | |
| ਕੰਬਵਾਂ | | ਰ | | | | |
| ਫਟਕਵਾ | | | ੜ | | | |
| ਖੈਹਵੇਂ | | ਸ | | ਸ਼ | | ਹ |
| ਪਾਸੇਦਾਰ | | ਲ | ਲ਼ | | | |
| ਸਰਕਵੇਂ | ਵ | ਯ | | | | |

**ਵਿਅੰਜਨ ਧੁਨੀਆਂ ਦੀ ਵਰਤੋਂ ਅਤੇ ਵਿਉਂਤ:**

ਮਾਝੀ ਉਪਭਾਸ਼ਾ ਵਿਚ ਉਪਰੋਕਤ ੨੯ ਵਿਅੰਜਨ ਹਨ ਜਿਨ੍ਹਾਂ ਵਿਚੋਂ ੨੩ ਵਿਅੰਜਨ ਧੁਨੀਆਂ ਦੀ ਵਰਤੋਂ ਸ਼ਬਦਾਂ ਦੀਆਂ ਤਿੰਨਾਂ ਸਥਿਤੀਆਂ ਵਿਚ ਹੁੰਦੀ ਹੈ। ੫ ਵਿਅੰਜਣ /ਯ/, /ਵ/, /ੜ/, /ਣ/ ਅਤੇ /ਲ਼/ ਦੀ ਵਰਤੋਂ ਸ਼ਬਦਾਂ ਦੀਆਂ ਦੋ ਸਥਿਤੀਆਂ ਵਿਚ ਹੁੰਦੀ ਹੈ।/ਹ/ ਵਿਅੰਜਣ ਧੁਨੀ ਦੀ ਵਰਤੋਂ ਕਈ ਜਗ੍ਹਾਂ ਸ਼ਬਦ ਦੀ ਮੁੱਢਲੀ ਸਥਿਤੀ ਵਿਚ ਹੁੰਦੀ ਹੈ । ਪਿਛਲੀਆਂ ਦੋਵੇ ਸਥਿਤੀਆਂ ਵਿਚ ਇਹ ਧੁਨੀ ਸੁਰ 'ਚ ਬਦਲ ਜਾਂਦੀ ਹੈ। ਮਿਸਾਲ ਵਜੋਂ :

**।ਣ।**

ਇਹ ਨਾਦੀ, ਉਲਟਜੀਭ, ਨਾਸਕੀ ਵਿਅੰਜਨ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਦੀ ਨੋਕ ਸਖ਼ਤ ਤਾਲੂ ਨੂੰ ਛੂੰਹਦੀ ਹੈ। ਇਸ ਦੀ ਵਰਤੋਂ ਸ਼ਬਦ ਦੀ ਆਰੰਭ ਵਾਲੀ ਸਥਿਤੀ ਵਿਚ ਨਹੀਂ ਹੁੰਦੀ, ਮੱਧ ਅਤੇ ਅੰਤ ਦੋ ਸਥਿਤੀਆਂ ਵਿਚ ਹੁੰਦੀ ਹੈ। ਮਿਸਾਲ ਵਜੋਂ :

| **ਮੱਧ** | **ਅੰਤ** |
|---|---|
| ਕੰਙਣੀ | ਸ਼ੋਕਣ |
| ਕ+ਅੰ+ਙ+ਣ+ਈ | ਸ਼+ਓ+ਕ+ਣ |
| ਪਣਖ | ਢੋਲਣ |
| ਪ+ਅ+ਣ+ਖ | ਢ+ਓ+ਲ+ਣ |
| ਵਣਸਾਂ | ਮਣ |
| ਵ+ਅ+ਣ+ਸ+ਆਂ | ਮ+ਅ+ਣ |

**।ੜ।**

ਇਹ ਮੁਰਧਨੀ, ਨਾਦੀ, ਫਟਕਵਾਂ ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਜੀਭ ਤਾਲੂ ਨੂੰ ਛੂੰਹ ਕੇ ਝਟਕੇ ਨਾਲ ਹੇਠਾਂ ਆਉਂਦੀ ਹੈ। ਇਸ ਦੀ ਵਰਤੋਂ ਸ਼ਬਦ ਦੀ ਮੱਧ ਤੇ ਅੰਤ ਸਥਿਤੀ ਵਿਚ ਹੀ ਹੁੰਦੀ ਹੈ। ਮਿਸਾਲ ਵਜੋਂ :

| **ਮੱਧ** | **ਅੰਤ** |
|---|---|
| ਭੜੋਲੀ | ਤੇੜ |
| ਪ+ਅ+ੜ+ਓ+ਲ+ਈ | ਤ+ਏ+ੜ |
| ਕੁੜਮ | ਕੁੱਛੜ |
| ਕ+ਉ+ੜ+ਮ | ਕ+ਉ+ਛ+ਛ+ੜ |
| ਚਿੜੀਆਂ | ਉਮੜ |
| ਚ+ਇ+ੜ+ਈ+ਆਂ | ਉ+ਮ+ੜ |

**।ਲ਼।**

ਇਹ ਉਲਟਜੀਭੀ, ਨਾਦੀ, ਮੁਰਧਨੀ ਅਤੇ ਪਾਸੇਦਾਰ ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਜੀਭ ਦੀ ਨੋਕ ਪੁੱਠੇ ਪਾਸੇ ਤਾਲੂ ਨਾਲ ਜੁੜ ਜਾਂਦੀ ਹੈ। ਇਸ ਦੀ ਵਰਤੋਂ ਸ਼ਬਦ ਦੀ ਮੱਧ ਤੇ ਅੰਤਲੀ ਸਥਿਤੀ ਵਿਚ ਹੀ ਹੁੰਦੀ ਹੈ। ਮਿਸਾਲ ਵਜੋਂ :

| **ਮੱਧ** | **ਅੰਤ** |
|---|---|
| ਖਾਲ਼ੀ | ਬਾਲ਼ |
| ਖ+ਆ+ਲ਼+ਈ | ਬ+ਅ+ਲ਼ |
| ਡਾਲ਼ੀ | ਗਲ਼ |
| ਡ+ਆ+ਲ਼+ਈ | ਗ+ਅ+ਲ਼ |

।ਵ।

ਇਹ ਸੰਘਰਸ਼ਹੀਨ, ਦੋ ਹੋਠੀ ਅਰਧ ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਆਰੰਭ ਵਾਲੀ ਸਥਿਤੀ ।ਉ। ਸਵਰ ਵਾਂਗ ਹੁੰਦੀ ਹੈ ਅਤੇ ਪਿੱਛੋਂ ਵਿਅੰਜਨ ਦਾ ਰੂਪ ਧਾਰ ਲੈਂਦੀ ਹੈ। ਇਸ ਭਾਸ਼ਾ ਵਿਚ ਇਸ ਦੀ ਵਰਤੋਂ ਸ਼ਬਦ ਦੀਆਂ ਦੋ ਸਥਿਤੀਆਂ ਆਰੰਭ ਅਤੇ ਮੱਧ ਵਿਚ ਹੁੰਦੀ ਹੈ। ਮਿਸਾਲ ਵਜੋਂ :

| **ਆਰੰਭ** | **ਮੱਧ** |
|---|---|
| ਵੰਗੜੀ | ਜੀਵੀਂ |
| ਵ+ਅੰ+ਗ+ੜ+ਈ | ਜ+ਈ+ਵ+ਈਂ |
| ਵਲਟੋਹਾ | ਗੜਵਾ |
| ਵ+ਅ+ਲ+ਟ+ਓ+ਆ | ਗ+ਅ+ੜ+ਵ+ਆ |
| ਵੜੇਵੇਂ | ਆਵਾਜ਼ਾਰ |
| ਵ+ਅ+ੜ+ਏ+ਵ+ਏਂ | ਆ+ਵ+ਆ+ਜ਼+ਆ+ਰ |

।ਯ।

ਇਹ ਸੰਘਰਸ਼ਹੀਨ, ਅਰਧਸਵਰ ਤੇ ਅਰਧ ਵਿਅੰਜਨ ਹੈ। ਇਸ ਦਾ ਉਚਾਰਨ ਸਰਕਵਾ ਹੈ। ਉਚਾਰਨ ਕਰਦੇ ਸਮੇਂ ਪਹਿਲਾਂ ਜੀਭ ਉੱਪਰ ਵਾਲੀ ਸਥਿਤੀ ਵਿਚ ਆਉਂਦੀ ਹੈ ਤੇ ਪਿੱਛੋਂ ਇਕ ਦਮ ਹੇਠਾਂ ਨੂੰ ਸਰਕ ਜਾਂਦੀ ਹੈ। ਇਸ ਭਾਸ਼ਾ ਵਿਚ ਇਸ ਦੀ ਵਰਤੋਂ ਸ਼ਬਦ ਦੀਆਂ ਦੋ ਸਥਿਤੀਆਂ ਵਿਚ ਹੁੰਦੀ ਹੈ। ਮਿਸਾਲ ਵਜੋਂ :

| **ਆਰੰਭ** | **ਮੱਧ** |
|---|---|
| ਯੁੱਧ | ਸਹਿਯੋਗ |
| ਯ+ਅ+ਦ+ਦ | ਸ+ਇ+ਯ+ਓ+ਗ |

| | |
|---|---|
| ਯਕੀਨ | ਪ੍ਰਯੋਗ□□ |
| ਯ+ਅ+ਕ+ਈ+ਨ | ਪ+ਰ+ਅ+ਯ+ਓ+ਗ |
| ਯਤੀਮ | ਨਿਯਮ |
| ਯ+ਅ+ਤ+ਈ+ਮ | ਨ+ਇ+ਯ+ਮ |

**।ਙ।**

ਇਹ ਕੰਠੀ, ਨਾਸਕੀ ਵਿਅੰਜਨ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਦਾ ਪਿਛਲਾ ਪਾਸਾ ਕੋਮਲ ਤਾਲੂ ਨੂੰ ਛੂੰਹਦਾ ਹੈ।ਇਸ ਦੀ ਵਰਤੋਂ ਸ਼ਬਦ ਦੀਆਂ ਪਿਛਲੀਆਂ ਦੋ ਸਥਿਤੀਆਂ ਵਿਚ ਹੁੰਦੀ ਹੈ। ਮਿਸਾਲ ਵਜੋਂ :

| **ਮੱਧ** | **ਅੰਤ** |
|---|---|
| ਡਿਕੰਙਣਾ | ਲੰਙ |
| ਡ+ਇ+ਕ+ਅੰ+ਙ+ਣ+ਆ | ਲ+ਅੰ+ਙ |
| ਜੰਙੀ | ਹਿੰਙ |
| ਜ+ਅੰ+ਙ+ਈ | ਹ+ਇੰ+ਙ |
| ਜਾਂਙੀਏ | ਕਲਾਜੰਙ |
| ਜ+ਆਂ+ਙ+ਈ+ਏ | ਕ+ਅ+ਲ+ਆ+ਜ+ਅੰ+ਙ |

**/ਞ/**

ਇਹ ਨਾਸਿਕੀ, ਸਪਰਸ਼-ਸੰਘਰਸ਼ੀ ਵਿਅੰਜਨ ਹੈ। ਇਸ ਦਾ ਉਚਾਰਨ ਕਰਨ ਸਮੇਂ ਜੀਭ ਦਾ ਬਲੇਡ ਸਖ਼ਤ ਤਾਲੂ ਤੇ ਦੰਦ ਪਠਾਰ ਦੇ ਵਿਚਕਾਰ ਸਪਰਸ਼ ਕਰਦਾ ਹੈ। ਇਸ ਦੀ ਵਰਤੋਂ ਸ਼ਬਦ ਦੀਆਂ ਪਿਛਲੀਆ ਦੋ ਸਥਿਤੀਆਂ ਵਿਚ ਹੁੰਦੀ ਹੈ। ਮਿਸਾਲ ਵਜੋਂ :

| **ਮੱਧ** | **ਅੰਤ** |
|---|---|
| ਜਾਞੀਆਂ | ਜੰਞ |
| ਜ+ਆ+ਞ+ਈ+ਆਂ | ਜ+ਅੰ+ਞ |
| ਸੁੰਞੀ | ਵੰਞ |
| ਸ+ਉਂ+ਞ+ਈ | ਵ+ਅੰ+ਞ |

**।ਹ।**

ਇਹ ਨਾਦੀ, ਸੁਰਯੰਤਰੀ ਅਤੇ ਸੰਘਰਸ਼ੀ ਵਿਅੰਜਨ ਹੈ। ਇਸ ਦਾ ਉਚਾਰਨ ਕਰਦੇ ਸਮੇਂ ਸੁਰ ਯੰਤਰ ਦਾ ਰਾਹ ਖੁੱਲਾ ਰਹਿੰਦਾ ਹੈ । ਸਾਹ ਦੀ ਹਵਾ ਮੂੰਹ ਪੋਲ ਵਿਚੋਂ ਬਿਨਾਂ ਕਿਸੇ ਰੋਕ ਟੋਕ ਤੋਂ ਲੰਘ ਜਾਂਦੀ ਹੈ। ਇਸ ਦੇ ਉਚਾਰਨ ਨਾਲ ਰਗੜ ਜਾਂ ਘੱਸਰ ਤਾਂ ਹੁੰਦੀ ਹੈ ਪਰ ਕੰਪਣ ਨਹੀਂ ਹੁੰਦੀ। ਇਸ ਦਾ ਉਚਾਰਨ ਸ਼ਬਦ ਦੀ ਮੁੱਢਲੀ ਸਥਿਤੀ ਵਿਚ ਹੀ ਹੁੰਦਾ ਹੈ।ਮੱਧ ਅਤੇ ਅੰਤ ਵਿਚ ਇਹ ਸੁਰ ਵਿਚ ਬਦਲ ਜਾਂਦੀ ਹੈ। ਮਿਸਾਲ ਵਜੋਂ :

**ਆਰੰਭ**

ਹਰਸ

ਹ+ਅ+ਰ+ਸ

ਹਮਸ਼ੀਰਾ

ਹ+ਅ+ਮ+ਸ਼+ਈ+ਰ+ਆ

ਹਾਸ਼ੀਆ

ਹ+ਆ+ਸ਼+ਈ+ਆ

ਹੱਸ

ਹ+ਅ+ਸ+ਸ

**ਦੁੱਤ ਵਿਅੰਜਨ**:

| | |
|---|---|
| ਬੱਚਾ | ਬ+ਅ+ਚ+ਚ+ਆ |
| ਫੱਟੀ | ਫ+ਅ+ਟ+ਟ+ਈ |
| ਲੱਸੀ | ਲ+ਅ+ਸ+ਸ+ਈ |
| ਰੱਤੀ | ਰ+ਅ+ਤ+ਤ+ਈ |
| ਝੱਰੀ | ਚ+ਅ+ਰ+ਰ+ਈ |
| ਰੱਸਾ | ਰ+ਅ+ਸ+ਸ+ਆ |
| ਕੱਪੀ | ਕ+ਅ+ਪ+ਪ+ਈ |
| ਜੱਫ਼ੀ | ਜ+ਅ+ਫ਼+ਫ਼+ਈ |
| ਖੱਬਾ | ਖ+ਅ+ਬ+ਬ+ਆ |
| ਤੱਲਾ | ਤ+ਅ+ਲ+ਲ+ਆ |
| ਹੱਥਾ | ਹ+ਅ+ਥ+ਥ+ਆ |
| ਤੱਤਾ | ਤ+ਅ+ਤ+ਤ+ਆ |

| | |
|---|---|
| ਜੱਫਾ | ਜ+ਅ+ਫ+ਫ+ਆ |
| ਸੱਸ | ਸ+ਅ+ਸ+ਸ |
| ਨਿੱਕਾ | ਨ+ਇ+ਕ+ਕ+ਆ |
| ਝੱਗਾ | ਚ+ਅ+ਗ+ਗ+ਆ |
| ਝੱਗ | ਚ+ਅ+ਗ+ਗ |
| ਮੱਘਾ | ਮ+ਅ+ਗ+ਗ+ਆ |
| ਮੱਟ | ਮ+ਅ+ਟ+ਟ |
| ਗੱਲਣੀ | ਗ+ਅ+ਲ+ਲ+ਣ+ਈ |
| ਝੱਜਰੀ | ਚ+ਅ+ਜ+ਜ+ਰ+ਈ |

ਮਾਝੀ ਉਪਭਾਸ਼ਾ ਵਿਚ ਦੁੱਤ ਵਿਅੰਜਨ ਅੱਧਕ ਰਾਹੀਂ ਸਾਕਾਰ ਕੀਤੇ ਜਾਂਦੇ ਹਨ।

**ਵਿਅੰਜਨ ਗੁੱਛੇ** :

ਸ਼ਬਦ ਦੀ ਕਿਸੇ ਵੀ ਸਥਿਤੀ ਵਿਚ ਜਦੋਂ ਦੋ ਵਿਅੰਜਨ ਇਕੱਠੇ ਵਿਚਰਨ ਉਹਨਾਂ ਵਿਚਕਾਰ ਕੋਈ ਸਵਰ ਨਾ ਹੋਵੇ ਤਾਂ ਉਹਨਾਂ ਨੂੰ ਵਿਅੰਜਨ ਗੁੱਛੇ ਜਾਂ ਵਿਅੰਜਨ ਨੇੜਤਾ ਕਿਹਾ ਜਾਂਦਾ ਹੈ। ਮਾਝੀ ਉਪਭਾਸ਼ਾ ਵਿਚ ਣ, ਫ਼, ਜ਼, ਸ਼, ਖ਼, ਯ, ਰ, ੜ, ਵ ਆਦਿ ਵਿਅੰਜਨਾਂ ਨੂੰ ਛੱਡ ਕੇ ਬਾਕੀ ਸਾਰੇ ਵਿਅੰਜਨ ਦੀ ਵਰਤੋਂ ਵਿਅੰਜਨ ਗੁੱਛਿਆਂ ਵਿਚ ਹੋ ਸਕਦੀ ਹੈ। ਮਿਸਾਲ ਵਜੋਂ :

**ਸ਼ਬਦ ਮੁੱਢਲੇ ਵਿਅੰਜਨ ਗੁੱਛੇ**:

| | |
|---|---|
| ਦ+ਵ+ਆ | ਦਵਾ |
| ਸ+ਵ+ਆ+ਦ | ਸਵਾਦ |
| ਸ+ਵ+ਆ+ਲ | ਸਵਾਲ |
| ਸ+ਵ+ਆ+ਰ+ਈ | ਸਵਾਰੀ |
| ਸ+ਵ+ਐ | ਸਵੈ |
| ਪ+ਰ+ਭ+ਉ | ਪ੍ਭੂ |
| ਪ+ਰ+ਏ+ਤ | ਪ੍ਰੇਤ |

**ਸ਼ਬਦ ਪਿਛਲੇ** ਵਿਅੰਜਨ ਗੁੱਛੇ:

| | |
|---|---|
| ਦ+ਅ+ਰ+ਦ | ਦਰਦ |
| ਬ+ਅ+ਰ+ਫ | ਬਰਫ਼ |

ਚ+ਅ+ਲ+ਰ ਝਾਲਰ

ਚ+ਈ+ਵ+ਰ ਝੀਵਰ

ਸ+ੳ+ਭ+ਰ ਸੁਭਰ

ਨ+ਈਂ+ਦ+ਰ+ਆ ਨੀਂਦਰਾ

ਮਾਝੀ ਉਪਭਾਸ਼ਾ ਦੀ ਧੁਨੀ ਵਿਉਂਤ ਪੱਖੋਂ ਮਾਝੀ ਉਪਭਾਸ਼ਾ ਦੀ ਟਕਸਾਲੀ ਪੰਜਾਬੀ ਨਾਲੋਂ ਕੋਈ ਬਹੁਤੀ ਵੱਖਰਤਾਂ ਨਹੀਂ ਰੱਖਦੀ, ਮਾਝੀ ਉਪਭਾਸ਼ਾ ਦੀ ਧੁਨੀ ਵਿਉਂਤ ਦੇ ਪੱਖ ਤੋਂ ਕੁਝ ਕੁ ਵੱਖਰਤਾ ਮਿਲਦੀ ਹੈ। ਜਿਵੇਂ 'ਲ਼' ਅਤੇ 'ਲ' ਵਿਅੰਜਨ ਧੁਨੀਆਂ ਵਿਰੋਧੀ ਜੁੱਟਾਂ ਵਿਚ ਪ੍ਰਗਟ ਹੁੰਦੀਆਂ ਹਨ। ਮਾਝੀ ਵਿਚ 'ਸ' ਵਿਅੰਜਨ ਦਾ 'ਹ' ਵਿਅੰਜਨ ਵਿਚ ਪਰਿਵਰਤਨ ਕਈ ਸਥਿਤੀਆਂ ਵਿਚ ਮਿਲਦਾ ਹੈ, ਜਿਵੇਂ ਪਸੁ- ਪਹੂ, ਪੈਸਾ-ਪੈਹਾ ਅਸੀਂ-ਅਹੀਂ ਆਦਿ। 'ਹ' ਧੁਨੀ ਦੀ ਵਰਤੋਂ ਬਾਕੀ ਉਪਭਾਸ਼ਾਵਾਂ ਦੇ ਮੁਕਾਬਲੇ ਵੱਧ ਹੁੰਦੀ ਹੈ ਮਾਝੀ ਉਪਭਾਸ਼ਾ ਦੇ ਕਈ ਸ਼ਬਦਾਂ 'ਚ 'ਹ' ਧੁਨੀ ਮੁੱਢ ਵਿਚ ਵੀ ਸੁਰ ਵਿਚ ਬਦਲ ਜਾਂਦੀ ਹੈ ਜਿਵੇਂ 'ਹਾਰ' ਤੋਂ 'ਆਰ'।ਮਾਝੀ ਵਿਚ ਆਮ ਬੋਲਚਾਲ ਦੇ 'ਔ' ਸਵਰ ਦੀ ਵਰਤੋਂ ਕਾਫੀ ਘੱਟ ਕੀਤੀ ਜਾਂਦੀ ਹੈ। ਇਸ ਦੀ ਥਾਂ ਉਪਰ ਕਈ ਜਗ੍ਹਾਂ ਆ + ਉ ਸਵਰ ਇੱਕਠੇ ਉਚਾਰੇ ਜਾਂਦੇ ਹਨ। 'ਙ' 'ਞ' ਧੁਨੀਆਂ ਦੀ ਵਰਤੋਂ ਮਿਲਦੀ ਹੈ । ਇਹ ਵੱਖਰਤਾ ਹੀ ਮਾਝੀ ਨੂੰ ਦੂਜੀਆਂ ਉਪਭਾਸ਼ਾਵਾਂ ਅਤੇ ਟਕਸਾਲੀ ਪੰਜਾਬੀ ਨਾਲੋਂ ਨਿਖੇੜਦੀ ਹੈ।

## ਪੁਸਤਕ ਸੂਚੀ


ਉਪਦੇਸ਼ ਕੌਰ. ੨੦੦੬. **ਪੰਜਾਬੀ ਧੁਨੀ ਜੁਗਤ**. ਜਲੰਧਰ : ਦੀਪਕ ਪਬਲਿਸ਼ਰਜ਼.

ਸਿੱਧੂ,ਪਰਮਜੀਤ ਸਿੰਘ. ੧੯੯੦. **ਮਾਨਵ ਵਿਗਿਆਨਕ ਭਾਸ਼ਾ ਵਿਗਿਆਨ**. ਪਟਿਆਲਾ : ਪੰਜਾਬੀ ਯੂਨੀਵਰਸਿਟੀ.

ਹਰਕੀਰਤ ਸਿੰਘ. ੧੯੬੪. **ਭਾਸ਼ਾ ਅਤੇ ਭਾਸ਼ਾ ਵਿਗਿਆਨ**. ਚੰਡੀਗੜ੍ਹ : ਬਾਹਰੀ ਪਬਲੀਕੇਸ਼ਨਜ਼.

ਦੁਨੀ ਚੰਦਰ ੧੯੬੪. **ਪੰਜਾਬੀ ਭਾਸ਼ਾ ਦਾ ਵਿਆਕਰਨ**. ਚੰਡੀਗੜ੍ਹ : ਪੰਜਾਬ ਯੂਨੀਵਰਸਿਟੀ.

ਪ੍ਰੇਮ ਪ੍ਰਕਾਸ਼ ਸਿੰਘ. ੨੦੦੨. ਸਿਧਾਂ**ਤਕ ਭਾਸ਼ਾ ਵਿਗਿਆਨ**. ਪਟਿਆਲਾ : ਮਦਾਨ ਪਬਲੀਕੇਸ਼ਨ.

ਬੂਟਾ ਸਿੰਘ, ਬਰਾੜ.੨੦੧੨. **ਪੰਜਾਬੀ ਵਿਆਕਰਨ ਸਿਧਾਂਤ ਤੇ ਵਿਹਾਰ**. ਲੁਧਿਆਣਾ : ਚੇਤਨਾ ਪ੍ਰਕਾਸ਼ਨ.

# GRAMMATICAL STUDY OF MAJHI DIALECT

Submitted in partial fulfillment of the requirements
for the degree of Doctor of Philosophy
(Anthropological Linguistics and Punjabi Language)
in the Faculty of Languages,
Punjabi University, Patiala

**Abstract**

2016

**Supervised by:**

Dr. Joga Singh
Professor
Department of Linguistics & Punjabi Lexicography
Punjabi University,
Patiala.

**Submitted by:**

Kuldeep Kaur




**DEPARTMENT OF LINGUISTICS & PUNJABI LEXICOGRAPHY**
**PUNJABI UNIVERSITY, PATIALA**

The title of my research work is "Grammatical Analysis of Majhi Dialect". Majhi dialect of Punjabi is a literary language and it is more close to the standard Punjabi than the other dialects of Punjabi language. Present day, the Majhi dialect is spoken in district Amritsar, Gurdaspur and some areas of district Firozepur of Punjab. Historically, Majhi dialect is related to Vedic Sanskrit, which is evident form the prevalent vocabulary in the Majhi dialect. The literature of Majha gives the profound recognition to its linguistic aspect.

Form the phonological perspective, 'ਲ਼' 'ɭ' and 'ਲ' 'l' consonant sounds of Majhi dialects are discrete sound units. Consonant 'ਸ' 's' in Majhi dialect is replaced with consonant 'ਹ' 'h' in many words e.g. ਪਸੂ /pəsu/- ਪਹੂ /pəɦu/, ਪੈਸਾ /pɛsa/ -ਪੈਹਾ /pɛɦa/, ਅਸੀਂ /əsĩ/-ਅਹੀਂ /əɦĩ/ etc. Apart from this consonant sounds 'ਙ' 'ŋ' and 'ਞ' 'ɲ' are also in use in Majhi dialect.

In Majhi dialect, the masculine noun is also inflected for Case. There are differences in written form and pronunciation of pronouns in Majhi dialect for instance ਤੁਹਾਡਾ /t̪ʊɦaɖa/ vs ਧਿਆਡਾ /t̪ɪ̀ɦaɖa/, ਤੁਹਾਡੇ /t̪ʊɦaɖe/ vs ਧਿਆਡੇ /t̪ɪ̀ɦaɖe/, ਤੁਹਾਡੀਆਂ /t̪ʊɦaɖiã/ vs ਧਿਆਡੀਆਂ /t̪ɪ̀ɦaɖiã/ etc. Adjectives are inflected for gender, number, and Case according to subject e.g. ਨਿੱਕਾ ਅੰਞਾਣਾ /nɪkka əncàɳa/, ਨਿੱਕੇ ਅੰਞਾਣੇ /nɪkke əncàɳe/, ਨਿੱਕੀਆਂ ਅੰਞਾਣੀਆਂ /nɪkkiã əncàɳiã/. The past participle forms of the verbs reflects the significant features of Majhi dialect e.g. ਕੀਤਾ /kit̪a/, ਸੀਤਾ /sit̪a/, ਪੀਤਾ /pit̪a/, ਧੋਤਾ /t̪òt̪a/, ਿਦੱਤਾ /d̪ɪt̪t̪a/, ਗੁੱਧਾ /gʊ́d̪d̪a/, ਨ੍ਹਾਤਾ /nát̪a/, ਡਿੱਠਾ /ɖɪʈʰa/, ਵਿੱਧਾ /ʋɪ̀d̪a/ etc. Present forms like ਏ /e/, ਨੇ /ne/, ਓ /o/, ਆ /a/, ਈ /i/, ਜੇ /ɟe/, ਸੂ /su/, ਐ /ɛ/, past forms like ਸਾਂ /sã/, ਸੇ /se/, ਸੀ /si/, ਸੌ /sɔ/, ਸਨ /sən/, ਸੈ /sɛ/, future forms like ਹੋਵਾਂਗੇ /ɦoʋãga/, ਹੋਵੇਗੀ /ɦoʋegi/, ਹੋਣਗੇ /ɦoŋge/, ਹੋਓ /ɦoo/ etc. of auxiliary verbs are also present in Majhi dialect. Majhi dialect shows distinct status with respect to adverbs for example ਝਬਦੇ /cə̀bəd̪e/, ਆਪੂ /apu/, ਗਾੜੀ /gaɽi/, ਸੁਵਖਤੇ /sʊʋkʰət̪e/, ਮੂੰਹ-ਝਾਖਰਾ /munɦ-càkʰra/, ਤ੍ਰਿਕਾਲਾਂ /t̪ɪrkalã/, ਲੌਢਾ ਵੇਲਾ /lóɖa/, ਅੱਜ /əɟɟ/, ਭਲਕ /pə̀lək/, ਕੋਲ /kol/, ਨੇੜੇ /neɽe/, etc. There are relative suffixes in the Majhi dialect e.g. ਕੋਠਿਓਂ /koʈʰɪõ/ (ਕੋਠੇ ਤੋਂ / koʈʰe t̪õ/), ਪਹਾੜੋਂ /pəɦaɽõ/ (ਪਹਾੜ ਤੋਂ /pəɦaɽ t̪õ/), ਧੁੱਪੇ / t̪ʊ̀ppe/ (ਧੁੱਪ ਵਿਚ / t̪ʊ̀pp ʋɪcc/) and ਪੈਰੀਂ /pɛrĩ/ (ਪੈਰਾਂ ਨਾਲ / pɛrã nal/) etc. There are ਤੇ /t̪e/, ਅਤੇ /ət̪e/, ਪਰ /pər/, ਅਰ /ər/, ਸਗੋਂ /səgõ/, ਜੋ /ɟo/, ਜਾਂ /ɟã/, ਜੇ-ਤਾ / ɟe-t̪a/, ਨਾਲੇ /nale/,

ਭਾਵੇਂ /pàʊẽ/, ਚਾਹੇ /cahe/, ਅਥਵਾ /əṯʰʊa/, ਨਾ ਕਿ /na kɪ/, ਤਾਂ-ਭੀ /ṯã pì/, ਤਾਹੀਓ /ṯaɦio/, ਸੋ /so/, etc. conjunctions are used in Majhi dialect.

New words are also generated in Majhi dialect with the compounding process. Words of all categories, noun, pronoun, verb, and adverbs, are generated with this compounding process.

The sentence structure of Majhi dialect shows a lot of differences with respect to noun, pronoun, verb, adjective, adverb, postposition, conjunction, particle, and Case than other dialects of Punjabi. Conjuncts like ਜਿੱਦਾਂ /ɟɪḍḍã/, ਤਾਂ /ṯã/, ਤਾਂ-ਭਾਵੇਂ / ṯã-pàʊẽ/, ਤੇ /ṯe/, ਜੇ /ɟe/, ਤੇ-ਜੇ /ṯe-ɟe/, ਜਿਹੜਾ /ɟɪɦɽa/, ਕੇ /ke/, ਪਰ /pər/, ਜਦੋਂ ਕਿ /ɟəḏõ kɪ/, etc. are used in the compound and complex sentences.

# ਮਾਝੀ ਉਪਭਾਸ਼ਾ ਦਾ ਵਿਆਕਰਨਕ ਅਧਿਐਨ

ਪੰਜਾਬੀ ਯੂਨੀਵਰਸਿਟੀ ਦੀ ਭਾਸ਼ਾ ਫ਼ੈਕਲਟੀ ਅਧੀਨ ਪੀਐੱਚ.ਡੀ.

(ਮਾਨਵ ਭਾਸ਼ਾ ਵਿਗਿਆਨ ਅਤੇ ਪੰਜਾਬੀ ਭਾਸ਼ਾ)

ਦੀ ਰਿਸਰਚ ਹਿੱਤ ਪ੍ਰਸਤੁਤ

**ਐਬਸਟ੍ਰੈਕਟ**

ਰਜਿਸਟਰੇਸ਼ਨ ਦੀ ਮਿਤੀ 11-12-2009


**ਨਿਗਰਾਨ** **ਖੋਜਾਰਥੀ**

ਜੋਗਾ ਸਿੰਘ (ਡਾ.) ਕੁਲਦੀਪ ਕੌਰ

ਪ੍ਰੋਫ਼ੈਸਰ,

ਭਾਸ਼ਾ ਵਿਗਿਆਨ ਤੇ ਪੰਜਾਬੀ ਕੋਸ਼ਕਾਰ ਵਿਭਾਗ,

ਪੰਜਾਬੀ ਯੂਨੀਵਰਸਿਟੀ, ਪਟਿਆਲਾ।





**ਭਾਸ਼ਾ ਵਿਗਿਆਨ ਅਤੇ ਪੰਜਾਬੀ ਕੋਸ਼ਕਾਰੀ ਵਿਭਾਗ**

**ਪੰਜਾਬੀ ਯੂਨੀਵਰਸਿਟੀ, ਪਟਿਆਲਾ।**

ਮੇਰੇ ਖੋਜ ਕਾਰਜ ਦਾ ਵਿਸ਼ਾ 'ਮਾਝੀ ਉਪਭਾਸ਼ਾ ਦਾ ਵਿਆਕਰਨਕ ਅਧਿਐਨ' ਹੈ। ਮਾਝੀ ਉਪਭਾਸ਼ਾ ਪੰਜਾਬੀ ਦੀ ਸਾਹਿਤਕ ਭਾਸ਼ਾ ਹੈ, ਜੋ ਹੋਰਨਾਂ ਉਪਭਾਸ਼ਾਵਾਂ ਦੇ ਮੁਕਾਬਲੇ ਟਕਸਾਲੀ ਪੰਜਾਬੀ ਦੇ ਵਧੇਰੇ ਨੇੜੇ ਹੈ।ਅਜੋਕੇ ਪੰਜਾਬ ਵਿਚ ਮਾਝੀ ਉਪਭਾਸ਼ਾ ਜ਼ਿਲ੍ਹਾਂ ਅੰਮ੍ਰਿਤਸਰ, ਗੁਰਦਾਸਪੁਰ ਅਤੇ ਫ਼ਿਰੋਜ਼ਪੁਰ ਜ਼ਿਲ੍ਹੇ ਦੇ ਕੁਝ ਖੇਤਰਾਂ ਬੋਲੀ ਜਾਂਦੀ ਹੈ। ਮਾਝੀ ਉਪਭਾਸ਼ਾ ਦਾ ਭਾਸ਼ਾਈ ਪਿਛੋਕੜ ਵੈਦਿਕ ਸੰਸਕ੍ਰਿਤ ਨਾਲ ਜੁੜਦਾ ਹੈ। ਜਿਸ ਦਾ ਪ੍ਰਮਾਣ ਇਸ ਉਪਭਾਸ਼ਾ ਵਿਚ ਪ੍ਰਚਲਿਤ ਸ਼ਬਦਾਵਲੀ ਤੋਂ ਮਿਲਦਾ ਹੈ। ਮਾਝੇ ਦਾ ਲੋਕ ਸਾਹਿਤ ਇਸ ਦੇ ਭਾਸ਼ਾਈ ਪੱਖ ਨੂੰ ਵੱਖਰੀ ਪਹਿਚਾਣ ਸਥਾਪਿਤ ਕਰਨ ਵਿਚ ਸਹਾਈ ਹੁੰਦਾ ਹੈ।

ਮਾਝੀ ਉਪਭਾਸ਼ਾ ਦੀ ਧੁਨੀ ਵਿਉਂਤ ਦੇ ਪੱਖ ਤੋਂ 'ਲ਼' ਅਤੇ 'ਲ' ਵਿਅੰਜਨ ਧੁਨੀਆਂ ਵਿਰੋਧੀ ਜੁੱਟਾਂ ਵਿਚ ਪ੍ਰਗਟ ਹੁੰਦੀਆਂ ਹਨ। ਮਾਝੀ ਵਿਚ 'ਸ' ਵਿਅੰਜਨ ਦਾ 'ਹ' ਵਿਅੰਜਨ ਵਿਚ ਪਰਿਵਰਤਨ ਕਈ ਸਥਿਤੀਆਂ ਵਿਚ ਮਿਲਦਾ ਹੈ, ਜਿਵੇਂ ਪਸੂ- ਪਹੂ, ਪੈਸਾ-ਪੈਹਾ ਅਸੀਂ-ਅਹੀਂ ਆਦਿ। 'ਙ' 'ਞ' ਧੁਨੀਆਂ ਦੀ ਵਰਤੋਂ ਮਿਲਦੀ ਹੈ ।

ਮਾਝੀ ਉਪਭਾਸ਼ਾ ਵਿਚ ਪੁਲਿੰਗ ਨਾਂਵ ਦਾ ਕਾਰਕੀ ਰੂਪਾਂਤਰਨ ਪਾਇਆ ਜਾਂਦਾ ਹੈ। ਜਿਸ ਵਿਚ ਪ੍ਰਾਪਤ ਪੜਨਾਂਵ ਦੀਆਂ ਵੰਨਗੀਆਂ ਲਿਖਤੀ ਅਤੇ ਉਚਾਰਨ ਪੱਧਰ 'ਤੇ ਅੰਤਰ ਮਿਲਦਾ ਹੈ। ਮਸਲਨ: ਤੁਹਾਡਾ ਨੂੰ ਧਿਆਡਾ, ਤੁਹਾਡੇ ਨੂੰ ਧਿਆਡੇ, ਤੁਹਾਡੀਆਂ ਨੂੰ ਧਿਆਡੀਆਂ ਆਦਿ ਹੁੰਦਾ ਹੈ। ਮਾਝੀ ਉਪਭਾਸ਼ਾ ਦੇ ਵਿਸ਼ੇਸ਼ਣ ਲਿੰਗ, ਵਚਨ ਅਤੇ ਕਾਰਕ ਦੇ ਲਿਹਾਜ ਨਾਲ ਵਿਸ਼ੇਸ਼ ਦੇ ਅਨੁਸਾਰ ਹੀ ਬਦਲ ਜਾਂਦੇ ਹਨ। ਜਿਵੇਂ :-ਨਿੱਕਾ ਅੰਞਾਣਾ, ਨਿੱਕੇ ਅੰਞਾਣੇ, ਨਿੱਕੀਆਂ ਅੰਞਾਣੀਆਂ। ਕਿਰਿਆ ਰੂਪਾਂ ਵਿਚ ਭੂਤ-ਕ੍ਰਿਦੰਤਾਂ ਦੇ ਨਿਕਟ-ਤਤਸਮੀ ਰੂਪ ਦੀ ਵਰਤੋਂ ਮਾਝੀ ਉਪਭਾਸ਼ਾ ਦੀ ਵਿਸ਼ੇਸ਼ਤਾ ਨੂੰ ਦਰਸਾਉਂਦੇ ਹਨ। ਜਿਵੇਂ :- ਕੀਤਾ, ਸੀਤਾ, ਪੀਤਾ, ਧੋਤਾ, ਦਿੱਤਾ, ਗੁੱਧਾ, ਨ੍ਹਾਤਾ, ਡਿੱਠਾ, ਵਿੱਧਾ ਆਦਿ। ਸਹਾਇਕ ਕਿਰਿਆਵਾਂ ਵਰਤਮਾਨ ਕਾਲੀ ਏ, ਨੇ, ਓ, ਆ, ਈ, ਜੇ, ਸੂ, ਐ, ਭੂਤਕਾਲੀ ਸਾਂ, ਸੇ, ਸੀ, ਸੌ, ਸਨ, ਸੈ ਭਵਿੱਖਕਾਲੀ ਹੋਵਾਂਗੇ, ਹੋਵੇਗਾ, ਹੋਵੇਗੀ, ਹੋਣਗੇ, ਹੋਊ ਆਦਿ ਮਿਲਦੀਆਂ ਹਨ। ਕਿਰਿਆ ਵਿਸ਼ੇਸ਼ਣ ਦੇ ਪੱਖ ਤੋਂ ਮਾਝੀ ਉਪਭਾਸ਼ਾ ਆਪਣੀ ਵੱਖਰੀ ਨੁਹਾਰ ਰੱਖਦੀ ਹੈ। ਜਿਵੇ:-ਝਬਦੇ, ਆਪੂ, ਗਾੜੀ, ਸੁਵਖਤੇ, ਮੂੰਹ-ਝਾਖਰਾ, ਤ੍ਰਿਕਾਲਾਂ, ਲੋਢਾ ਵੇਲਾ, ਅੱਜ, ਭਲਕ, ਕੋਲ, ਨੇੜੇ, ਆਦਿ। ਇਸ ਉਪਭਾਸ਼ਾ ਵਿਚ ਸੰਬੰਧ-ਸੂਚਕ ਪਿਛੇਤਰ ਵੀ ਮਿਲਦੇ ਹਨ ਜਿਵੇਂ:- ਕੋਠਿਓਂ (ਕੋਠੇ ਤੋਂ) ਪਹਾੜੋਂ (ਪਹਾੜ ਤੋਂ) ਧੁੱਪੇ (ਧੁੱਪ ਵਿਚ) ਅਤੇ ਪੈਰੀਂ (ਪੈਰਾਂ ਨਾਲ) ਆਦਿ। ਇਸ ਵਿਚ ਤੇ ,ਅਤੇ, ਪਰ,

ਅਰ, ਸਗੋਂ, ਜੋ, ਜਾਂ, ਜੇ-ਤਾ, ਨਾਲੇ, ਭਾਵੇਂ, ਚਾਹੇ, ਅਥਵਾ, ਨਾ ਕਿ, ਤਾਂ-ਭੀ, ਤਾਹੀਓ, ਸੋ, ਆਦਿ ਯੋਜਕ ਵਰਤੇ ਜਾਂਦੇ ਹਨ।

ਮਾਝੀ ਉਪਭਾਸ਼ਾ ਵਿਚ ਸਮਾਸ ਪ੍ਰਕਿਰਿਆ ਦੁਆਰਾ ਵੀ ਨਵੇਂ ਸ਼ਬਦਾਂ ਦੀ ਰਚਨਾ ਹੁੰਦੀ ਹੈ। ਸਮਾਸ ਪ੍ਰਕਿਰਿਆ ਦੁਆਰਾ ਇਹ ਰਚਨਾ ਨਾਂਵ, ਪੜਨਾਂਵ, ਕਿਰਿਆ ਅਤੇ ਕਿਰਿਆ ਵਿਸ਼ੇਸ਼ਣ ਦੇ ਪੱਧਰ 'ਤੇ ਹੁੰਦੀ ਹੈ।

ਇਸ ਉਪਭਾਸ਼ਾ ਦੇ ਵਾਕਾਂ ਦੀ ਬਣਤਰ ਵਿਚ ਪੰਜਾਬੀ ਦੀਆਂ ਹੋਰਨਾਂ ਉਪਭਾਸ਼ਾਵਾਂ ਨਾਲੋਂ ਨਾਂਵ, ਪੜਨਾਂਵ, ਕਿਰਿਆ, ਵਿਸ਼ੇਸ਼ਣ, ਕਿਰਿਆ ਵਿਸ਼ੇਸ਼ਣ, ਸੰਬੰਧਕ, ਯੋਜਕ, ਨਿਪਾਤ ਅਤੇ ਕਾਰਕ ਦੇ ਪੱਧਰ 'ਤੇ ਵੱਖਰਤਾ ਮਿਲਦੀ ਹੈ। ਸੰਯੁਕਤ ਅਤੇ ਮਿਸ਼ਰਤ ਵਾਕਾਂ ਵਿਚ ਜਿੱਦਾਂ, ਤਾਂ, ਤਾਂ-ਭਾਵੇਂ, ਭਾਵੇਂ, ਤੇ, ਜੇ, ਜੋ, ਤੇ-ਜੇ, ਜਿਹੜਾ, ਕੇ, ਪਰ, ਜਦੋਂ ਕਿ ਆਦਿ ਯੋਜਕ ਮਿਲਦੇ ਹਨ।

# ਅੰਤਿਕਾ-1

| | |
|---|---|
| ਆਦਮੀ | ਬੁੱਢਾ |
| ਮਨੁੱਖ | ਜਨਾਨੀ |
| ਬੁੱਢੀ | ਮੁੰਡਾ |
| ਕੁੜੀ | ਅੰਵਾਣਾ |
| ਸਾਕ | ਸਕਾ |
| ਟੱਬਰ | ਪੀੜ੍ਹੀ |
| ਗੱਭਰੂ | ਨਿੱਕਾ |
| ਛੋਟਾ | ਵੱਡਾ |
| ਗੁਆਢੀ | ਪੁਰਾਣੇ |

## ਮਹੀਨਿਆਂ ਦੇ ਨਾਮ

| | |
|---|---|
| ਚੇਤ | ਵਸਾਖ |
| ਹੇਠ | ਹਾੜ |
| ਸਉਣ | ਭਾਦੋਂ |
| ਅੱਸੂ | ਕੱਤੇ |
| ਮੱਘਰ | ਪੋਹ |
| ਮਾਘ | ਫੱਗਣ |

## ਦਿਸ਼ਾ

| | |
|---|---|
| ਉੱਤਰ ਪਹਾੜ | ਦੱਖਣ |
| ਪੂਰਬ, ਚੜਦਾ | ਪੱਛਓਂ,ਲਹਿੰਦਾ |

## ਕੁਦਰਤੀ ਸੋਮੇ

| | |
|---|---|
| ਧਰਤੀ | ਜ਼ਮੀਨ |
| ਆਸਮਾਨ | ਅਕਾਸ਼ |
| ਸੂਰਜ | ਚੰਦ |
| ਤਾਰੇ | ਦਿਨ |
| ਰਾਤ | ਚਾਨਣ |
| ਚਾਨਣੀ | ਹਨੇਰਾ |
| ਧਰੂ ਤਾਰਾ | ਵਾਅ |
| ਹਨ੍ਹੇਰੀ | ਝੱਖੜ |
| ਮੀਂਹ | ਬਿਜਲੀ |
| ਪਹਾੜ | ਪਹਾੜੀ |
| ਟਿੱਬਾ | ਟਿੱਬੀ |
| ਦਰਿਆ | ਸਵੇਰਾ |
| ਦੁਪਹਿਰਾ | ਲੋਢਾ ਵੇਲਾ |
| ਤਰਾਲਾਂ | |

## ਪਸ਼ੂ

| | |
|---|---|
| ਗਾਂ | ਬੋਲਦ |
| ਮਹਿੰ | ਝੋਟਾ |
| ਸਹੱਢਾ | ਝੋਟੀ |
| ਵਹਿੜੀ | ਵਹਿੜਕਾ |

| | |
|---|---|
| ਕੱਟਾ | ਕੱਟੀ |
| ਵੱਛਾ | ਵੱਛੀ |
| ਘੋੜਾ | ਘੋੜੀ |
| ਊਠ | ਊਠਣੀ |
| ਟੋਡਾ | ਖੱਚਰ |
| ਖੱਚਰਾ | ਕੁੱਤਾ |
| ਕੁੱਤੀ | ਕਤੂਰਾ |
| ਬੱਕਰਾ | ਬੱਕਰੀ |
| ਪਠੋਰਾ | ਪੱਠ |
| ਭੇਡ | ਭੇਡੂ,ਛੱਤਰਾ |
| ਲੇਲਾ | ਲੇਲੀ |
| ਖੋਤਾ | ਖੋਤੀ |

**ਪੰਛੀ**

| | | |
|---|---|---|
| ਜਾਨਵਰ | ਪੰਛੀ | |
| ਚਿੜਾ | | ਚਿੜੀ |
| ਕਬੂਤਰ | | ਤੋਤਾ |
| ਬਟੇਰਾ | | ਤਿੱਤਰ |
| ਇੱਲ | | ਗਿਰਜ |
| ਬਾਜ਼ | | ਕੁੱਕੜ |
| ਕੁੱਕੜੀ | | ਬੱਤਕ |

| | |
|---|---|
| ਕੀੜੀ | ਕੀੜਾ |
| ਸਿਉਂਕ | ਬੀਂਡਾ |
| ਮੱਛਰ | ਮੱਖੀ |
| ਭੂੰਡ | ਠੂਹਾਂ |
| ਸੱਪ | |

**ਰੰਗ**

| | |
|---|---|
| ਚਿੱਟਾ | ਕਾਲਾ |
| ਲਾਲ | ਨੀਲਾ |
| ਖੱਟਾ | ਹਰਾ |
| ਭੂਰਾ | |

**ਜਾਤੀਆਂ**

| | |
|---|---|
| ਤਰਖਾਣ | ਲੁਹਾਰ |
| ਜੱਟ | ਜੁਲਾਹਾ |
| ਘੁਮਿਆਰ | ਮੋਚੀ |
| ਛੀਂਬਾ | ਚਿਊਰ, ਮਹਿਰਾ |
| ਨਾਈ | ਤੇਲੀ |
| ਸੁਨਿਆਰ | ਮਲਾਹ |
| ਹੱਟੀਵਾਲਾ | ਛੇੜੂ |
| ਪਾਲ਼ੀ,ਵਾਗੀ | ਲਲਾਰੀ |

**ਘਰੇਲੂ**

| | |
|---|---|
| ਕੋਠਾ (ਕਮਰਾ) | ਕੋਠੀ (ਛੋਟਾ ਕਮਰਾ) |
| ਕੰਧ | ਛੱਤ |
| ਬੂਹਾ | ਬਾਰੀ |
| ਵਿਹੜਾ | ਪੌੜੀਆਂ |
| ਪੌੜੀ | ਛੁੱਗੀ |
| ਢੇਰਾ | ਥੱਮੀ |
| ਧੂਣੀ | ਭੜੋਲਾ |
| ਚੁੱਲਾ | ਛਲਾਨੀ |
| ਚੌਂਕਾ | ਤਵਾ |
| ਪਰਾਤ | ਤੌੜੀ |
| ਕੌਲ਼ | ਪੰਘੂੜਾ |
| ਮੰਜੀ | ਪੀੜ੍ਹੀ |
| ਘੜਾ | ਚੱਪੜੀ |
| ਘੜਵੱਜੀ | ਜਿੰਦਰਾ |
| ਕੂੰਜੀ | ਚੱਕੀ |
| ਵੇਲਨਾ | ਮਧਾਣੀ |
| ਚਰਖਾ | ਸੂਤ |
| ਧਾਗਾ | ਸੂਈ |
| ਕੈਂਚੀ | ਸਬੂਣ |

ਤੇਲ

**ਖਾਣਾ**

| | |
|---|---|
| ਰੋਟੀ | ਸਲੂਣਾ( ਸ਼ਬਜੀ) |
| ਦਾਲ਼ | ਮਾਸ |
| ਕੜਾਅ | ਖ਼ੀਰ |
| ਆਟਾ | ਗੁੜ |
| ਖੰਡ | ਲੂਣ |
| ਮੱਖਣ | ਘਿਓ |
| ਦੁੱਧ | ਲੱਸੀ |
| ਦਹੀਂ | |

**ਕੱਪੜਾ**

| | |
|---|---|
| ਪੱਗ | ਕੁੜਤਾ |
| ਚਾਦਰ | ਸੁੱਥਣ |
| ਸਲਵਾਰ | ਦੁੱਪਟਾ |
| ਲੀੜਾ | ਚੁੰਨੀ |
| ਰਜਾਈ | ਤਲਾਈ |
| ਸਿਰਾਣਾ | ਖੇਸ |

**ਫ਼ਸਲਾ**

| | |
|---|---|
| ਕਣਕ | ਛੋਲੇ |
| ਕਪਾਹ | ਕਮਾਦ |

| | |
|---|---|
| ਝੋਨਾ | ਜੌਂਹ |
| ਬਾਜਰਾ | ਮੱਕੀ |
| ਜਵਾਰ | ਸਰੋਂ |
| ਤਾਰਾਮੀਰਾ | ਤਿਲ |
| ਗੋਂਗਲੂ | ਗੰਢਾ |
| ਮੋਠ | ਮਾਂਹ |
| ਮੂੰਗੀ | ਮਟਰ |
| ਆਲੂ | |

**ਛੰਦ**

| | |
|---|---|
| ਹੱਲ | ਪੰਜਾਲੀ |
| ਸੁਹਾਗਾ | ਕਰਾਹ |
| ਵੇਲਣਾ | ਗੱਡਾ |
| ਵਾੜਾ | ਗੁਡਾਈ |
| ਵਾਹੀ | ਬਿਆਈ( ਬਿੰਜਾਈ) |
| ਸਿੰਜਣਾ | ਵਾਡੀ |
| ਵਾਣ | ਸਿਆੜ |
| ਵੱਤਰ | |

**ਕਿਰਿਆ ਧਾਤੂ**

| | |
|---|---|
| ਆ | ਜਾਹ |
| ਨੱਸ, ਭੱਜ, ਦੋੜ | ਤੁਰ |

| | |
|---|---|
| ਬਹਿ | ਰੈਹ |
| ਡਿਗ | ਸੌਂ |
| ਜਾਗ | ਹੱਸ |
| ਰੋ | ਖਲੋ |
| ਨਾਹ | ਵੇਖ |
| ਅਖ | ਚੜ੍ਹ |
| ਜਿਉਂ | ਮਰ |
| ਖੇਡ | ਭੱਜ |
| ਉਪਰ | ਪੀ |
| ਖਾ | ਕਰ |
| ਨੈ | ਦੇ |
| ਫੜ | ਛੱਡ |
| ਪਾ | ਖੱਡ |
| ਲਾ | ਲਾਹ |
| ਤੋੜ | ਜੋੜ |
| ਬੰਨ੍ਹ | ਬਣਾ |
| ਢਾਹ | ਦੱਸ |
| ਰੱਖ | ਧਰ |
| ਚੁੱਕ | ਡੋਬ |
| ਰੋੜ | ਤੋਰ |

| | |
|---|---|
| ਚਾੜ | ਫੇਹ |
| ਪਾੜ | ਰੇਹੜ |
| ਸਾੜ | ਲੀਆ |
| ਤਾਂ | ਵਾਹ |
| ਜੋ | ਮੋੜ |
| ਪੀਹ | ਸਿਊਂ |
| ਖੋਹ | ਖੁਆ |
| ਖਵਾ | ਪਿਆ |
| ਮਾਰ | ਖਿੱਚ |
| ਧੱਕ | ਵੱਢ |
| ਵੇਚ | ਸੁੱਟ |
| ਲੱਭ | ਗੁੰਨ |

**ਵਿਸ਼ੇਸ਼ਣ**

| | |
|---|---|
| ਚੰਗਾ | ਬੁਰਾ, ਮਾੜਾ |
| ਵੱਡਾ | ਨਿੱਕਾ |
| ਮੋਟਾ | ਪਤਲਾ |
| ਸੱਜਾ | ਖੱਬਾ |
| ਤਕੜਾ | ਮਾੜਾ |
| ਕਰੜਾ | ਕੂਲਾ |
| ਬੜਾ | ਥੋੜਾ, ਘੱਟ |

| | |
|---|---|
| ਲੰਮਾ | ਨਿੱਕਾ, ਛੋਟਾ |
| ਲੰਮਾ, ਉੱਚਾ | ਮਧਰਾ |
| ਖੁੱਲਾ, ਮੋਹਲਾ | ਭੀੜਾ |
| ਡੂੰਘਾ | ਸਿੱਧਾ |
| ਵਿੰਗਾ | ਨੀਵਾ |
| ਸੱਚਾ | ਝੂਠਾ |
| ਪੂਰਾ | ਅਧੂਰਾ |

**ਸੰਬੰਧਕ**

ਨੂੰ

ਤੋਂ, ਕੋਲੋ, ਥੋਂ

ਵਿਚ ਵਿਚੋਂ 'ਚ

ਉੱਤੇ 'ਤੇ

ਹੇਠਾਂ, ਹੇਠ

ਵੱਲ, ਪਾਸੇ

ਨੇੜੇ, ਕੋਲ, ਲਾਗੇ

ਸਾਹਮਣੇ, ਸਾਹਵੇਂ, ਅੱਗੇ

ਪਿੱਛੇ, ਮਗਰ

ਨਾਲ

ਵਾਸਤੇ, ਲਈ

ਅੰਦਰ

ਬਾਹਰ

**ਸਰੀਰ ਦੇ ਅੰਗ**

| | |
|---|---|
| ਸਿਰ | ਵਾਲ਼ |
| ਮੱਥਾ | ਨੱਕ |
| ਕੰਨ | ਅੱਖ |
| ਦੰਦ | ਦਾਹੜ |
| ਜੀਭ | ਮੂੰਹ |
| ਤੌਹਣ | ਮੌਢਾ |
| ਬਾਂਹ | ਡੌਲਾ |
| ਅਰਕ | ਵੀਣੀ |
| ਹੱਥ | ਤਲੀ |
| ਅੰਗੂਠਾ | ਉਂਗਲ਼ੀ |
| ਮੁੱਕੀ | ਹਿੱਕ |
| ਲੱਕ | ਢਿੱਡ |
| ਟਾਹਕ | ਜੀ |
| ਪਿੱਠਾ | ਲੱਕ |
| ਪੱਟ | ਗੋਡਾ |
| ਲੱਤ | ਪਿੰਨੀ |
| ਗਿੱਟਾ | ਅੱਡੀ |
| ਲਹੂ | |

**ਰਿਸ਼ਤੇ ਨਾਤੇ**

| | |
|---|---|
| ਪਿਓ | ਮਾਂ |
| ਦਾਦਾ, ਬਾਬਾ | ਦੀਦੀ |
| ਨਾਨਾ | ਨਾਨੀ |
| ਤਾਇਆ | ਚਾਚਾ |
| ਭੂਆ | ਫੁਫੜ |
| ਮਾਮਾ | ਮਾਮੀ |
| ਮਾਸੜ | ਪੁੱਤ |
| ਧੀ | ਨਓਂਹ |
| ਜਵਾਈ | ਪੋਤਰੀ |
| ਪੋਤਰਾ | ਦੋਹਤਾ |
| ਦੋਹਤੀ | ਭਰਾ |
| ਭਰਜਾਈ | ਭਾਬੀ |
| ਭਣਵਈਆ | ਭਤੀਜਾ |
| ਭਤੀਜੀ | ਭਣੇਵਾ |
| ਭਣੇਵੀ | ਘਰਵਾਲਾ |
| ਦਿਓਰ | ਦਿਰਾਣੀ |
| ਜੇਠ | ਜੇਠਾਣੀ |
| ਨਣਾਦ | ਸਾਲ਼ਾ |
| ਸਾਲ਼ੇਹਾਰ | ਸਾਲ਼ੀ |

| | |
|---|---|
| ਸਾਢੂ | ਸਹੋਰਾ |
| ਸੱਸ | ਮਤਈ |
| ਮਤਆ ਭਰਾ | ਮਤਈ ਭੈਣ |
| ਸੌਂਕਣ | ਮਾਪੇ |
| ਨਾਨਕੇ | ਦਾਦਕੇ |
| ਪੇਕੇ | ਸਹੁਰੇ |

**ਮਾਝੀ ਉਪਭਾਸ਼ਾ ਦੇ ਵਾਕ**

1. ਇਹ ਮੁਕੰਦ ਵੀ ਬੜੀ ਕੁੱਤੀ ਸ਼ੈਅ ਵੇ।
2. ਹੂੰਅ ਕਿੱਸੇ ਕੁੱਤੇ ਦੀ ਔਲਾਦ।
3. ਅਹੀਂ ਅੰਦਰ ਹੀ ਆ ਜਾਂਦੇ ਹਾਂ।
4. ਪਹਿਲਾਂ ਆਂਹਦੇ ਸਾਂ ਸਾਡੇ ਨਾਲ ਰਹੋਂ।
5. ਅਹ ਬੱਸ ਉ ਅੰਬਰਸਰ ਨੂੰ ਹੀ ਜਾਣੀ ਏਂ।
6. ਐਥੋਂ ਅੱਗੇ ਖ਼ਾਲੀ ਹੀ ਜਾਂਦੀ ਜੇ।
7. ਹਾਕਮਾਂ ! ਘਰ ਦੇ ਅੰਦਰ ਬਾਹਰ ਚੰਗੀ ਤਰ੍ਹਾਂ ਦੇਖ ਲਈ ਉਏ
8. ਅਹੀਂ ਜੀਤੇ ਦੇ ਮੂੰਹ ਵੱਲ ਦੇਖ ਰਹੇ ਸਾਂ।
9. ਕੀ ਕਰਦੇ ੳ ਭਾਊ ਜੀ।
10. ਚਲੋਂ ਰਤਾ ਅੱਗੇ ਵੇਖਦੇ ਆਂ।
11. ਲੋਢੇ ਵੇਲੇ ਤੋਂ ਹੀ ਕਾਹਲੀ ਐ।
12. ਹੱਛ ! ਉਹ ਰਾਹ ਤਾਂ ਔਹ ਪਾਸੇ ਰਹਿ ਗਿਆ ਚੜ੍ਹਦੇ ਵੱਲ।
13. ਤੁਹੀਂ ਤਾਂ ਐਧਰ ਲਹਿੰਦੇ ਨੂੰ ਆ ਗਏ।

14. ਹਾਏ ਕਮਲੀ ਪੁੱਤ ਸੁਵੱਖਤੇ ਨਹੀਂ ਤੁਰੀਦਾ।

15. ਸੜਕ ਤੋਂ ਉੱਤਰ ਕੇ ਐਂ ਸਿੱਧੇ ਛਾਡੇ ਮੀਂਡੇ ਹੋ ਜਾਈਏ ਪਿੰਡ ਵੱਲ।

16. ਤੁਰੇ ਜਾਂਦਿਆ ਮੈਂ ਪਿੱਛਾ ਭੌਂ ਕੇ ਵੇਖਿਆ।

17. ਲਾਹੌਰ ਤੋਂ ਅੱਬਾ ਜਾਨ ਆਏ ਹੋਏ ਨੇ।

18. ਇਹ ਬੜਾ ਹਰਾਮੀ ਐਂ।

19. ਉਹਦੇ ਬਾਲ ਬੁੱਚੇ ਨਈਂ ਹੈਗੇ ?

20. ਆਪਣੀ ਭੈਣ ਵੱਲ ਚੱਲੀ ਸਾਂ ।

21. ਆ ਜ਼ਰਾ ਘੁੰਮੀਏ ਥੋੜ੍ਹਾ ਜਿਆ੍ਹ।

22. ਕਿੱਧਰ ਜਾ ਰਹੇ ਓ ?

23. ਇਹ ਕੀਹਦਾ ਘਰ ਐ ?

24. ਕਿੰਨੇ ਕੁ ਵਜੇ ਘਰ ਹੁੰਨੀ ਐਂ ?

25. ਤੂੰ ਮੇਰੀ ਸਹਾਇਤਾ ਖਾਕ ਕਰਨੀ ਏ।

26. ਤੂੰ ਭੱਸ ਪੜ੍ਹਾਈ ਕਰੇਂਗਾ?

27. ਸਰਦਾਰ ਹੋਰੀ ਔਹ ਆ ਗਏ ਜੇ।

28. ਇਹ ਕੋਈ ਚੰਗਾ ਕੰਮ ਤਾਂ ਨਹੀਂ ਜੇ।

29. ਤੂੰ ਲੱਖ ਹਾੜੇ ਕੱਢ ਅਸਾਂ ਇਕ ਜੇ ਨਹੀਂ ਮੰਨਣੀ।

30. ਉਸ ਮੈਨੂੰ ਇਤਨਾ ਮਾਰਿਆ ਕਿ ਮੈਂ ਬੇਸੁੱਧ ਹੋ ਗਿਆ।

31. ਜਦ ਤੱਕ ਤੂੰ ਨ ਆਵੇਂਗਾ ਮੈਂ ਇਥੋਂ ਨਹੀਂ ਜੇ ਹਲਣਾ।

32. ਇਹ ਕੰਮ ਕਦ ਦਾ ਹੋ ਚੁੱਕਾ ਹੈ।

33. ਉਹ ਸਾਰਾ ਦਿਨ ਐਵੇਂ ਇਧਰ ਉਧਰ ਫਿਰਦਾ ਰਹਿੰਦਾ ਏ।

34. ਕਿਧਰੇ ਧੁੱਪ ਕਿਧਰੇ ਛਾ।

35. ਉਹ ਜਗ੍ਹਾਂ ਨੇੜੇ ਹੈ ਜਾਂ ਦੂਰ?

36. ਅੱਗੇ ਅੱਗੇ ਤੂੰ ਜਾਹ ਪਿੱਛੇ ਪਿੱਛੇ ਮੈਂ ਔਂਦਾ ਹਾਂ।

37. ਕੇਵਲ ਤੁਸਾਡੇ ਔਣ ਦੀ ਦੇਰ ਹੈ।

38. ਉਸ ਦੇ ਰਾਜ ਭਰ ਵਿਚ ਮੈਨੂੰ ਕੋਈ ਦੁਖੀ ਨਜ਼ਰ ਨਹੀਂ ਔਂਦਾ।

39. ਜਿਓਂ ਜਿਓਂ ਭਿਜੇ ਕਮਲੀ ਤਿਓਂ ਤਿਓਂ ਭਾਰੀ ਹੋਇ।

40. ਉਸ ਨੇ ਸਾਰੀ ਰੂੰ ਬੈਠੇ ਬੈਠੇ ਵੇਲ ਸੁਟੀ।

41. ਉਹ ਭਾਵੇਂ ਪੜ੍ਹੇ ਨਾ ਪੜ੍ਹੇ।

42. ਉਹ ਭਾਵੇਂ ਕਿਡਾ ਮਾੜਾ ਕਿਉਂ ਨ ਹੋਵੇ।

43. ਕਾਲੇ, ਤੂੰ ਮਈਤੇ ਏਨਾ ਚਲਦਾ ਕਿਉਂ ਆਂ ?

44. ਕਿਉਂ ਤੂੰ ਕੀ ਮਾਸਟਰ ਲੱਗਾ ਓਏ।

45. ਕਿਉਂ ਦੀਪੇ  ਬੰਦਾ ਬਣਨਾ ਕਿ ਜੁੱਤੀਆਂ ਖਾਣੀਆਂ ?

46. ਓਏ ਮਾਂ ਦਿਆ ਖਸਮਾ, ਜੱਗੇ ਨੂੰ ਕੀ ਆਹਨਾਂ ?

47. ਮਾੜਾ ਬੰਦਾ ਹੁੰਦਾ ਵੀ ਸ਼ਰੀਫ ਆ।

48. ਦਸਾਂ ਦਾ ਨੋਟ ਖੁਲ੍ਹ ਗਿਆ ਤਾਂ ਵੀ ਪਰਵਾਹ ਨਹੀਂ।

49. ਮਾਂ ਵੀ ਆਂਹਦੀ ਹੁਣੀ ਆਂ ਕੀ ਹੀਰਾ ਜੰਮ ਲਿਆ।

50. ਇਹ ਧਾਨੂੰ ਕਿਤਰਾਂ ਜਾਣਦੇ ?

51. ਜੀ ਅਹੀਂ ਕੱਠੇ ਪੜ੍ਹਦੇ ਹੀ।

52. ਮਈਨੂੰ ਤਾ ਪੰਜ ਸਾਲ ਹੋਗੇ ਏਥੇ।

53. ਪੁੱਤਰ ਇਹ ਕੋਈ ਤੇਰੇ ਕੱਲੇ ਨਾਲ ਥੋੜ੍ਹਾਂ ਈ ਹੋਈ ਆ।

54. ਜਿੱਦਣ ਬਾਰ ’ਚ ਉਜੜ ਕੇ ਆਏ ਆ ਪੈਹਾ ਨੀ ਸੀ ਪੱਲੇ।

55. ਕਿਤਰਾ ਦੀ ਰਹੀ ਰਾਤ ਫੇ।

56. ਕਿਤਰਾਂ? ਉਠ ਪਿਆ ਪਾਲਾ ਸੌਹ ?

57. ਘਰੋਂ ਵੀ ਏਨੀ ਸਿਆਣੀ ਨਹੀਂ ਸੀ।

58. ਪੰਦਰਾਂ ਕੁ ਵਿਘੇ ਸਾਡੇ ਦੌਂਹ ਕੋਲ ਆ।

59. ਪੈਲੀ ਚੌਂਹਾਂ ਭਾਈਆਂ ’ਚ ਇਕੋਂ ਜਿਹੀ ਵੰਡੀ ਜਾਊ।

60. ਲੇ ਦਾ ਵੱਡਾ ਜੀਜਾ ਚੌਂਹ ਅੱਖਾ ਵਾਲਾ ਬੰਦਾ ਹੀ।

61. ਅਜੇ ਕੁਸ਼ ਚਿਰ ਗੂਠਾ ਲੈਣੋਂ ਵੇਹਰ ਸਕਦਾ।

62. ਆਹ ਗੱਲ ਆ ਕਰਨ ਆਲੀ।

63. ਬਾਰਾਂ ਕੁ ਵਜਦੇ ਨਾਲ ਭਿੰਦਰ ਵੀ ਆ ਜੂ।

64. ਤੁਹੀਂ ਤਾਂ ਐਵੇਂ ਕੁਥਾਏਂ ਟੱਕਰਾਂ ਮਾਰਦੇ ਰਹੇ ਓ।

65. ਇਹੋ ਕੰਮ ਜਿਹੜਾ ਅੱਜ ਹੋਇਆ ਮ੍ਹੀਨੇ ਪਈਲ੍ਹਾਂ ਹੋਇਆ ਲਇੰਦੇ।

66. ਤੇਰਾ ਸ੍ਹਾਬ ਕਿਤਾਬ ਕੀ ਹੋਊਗਾ ਕਰਤਾਰ ਸਿਹਾਂ।

67. ਸਾਨੂੰ ਕਿੱਤਰਾਂ ਸੁਫਨਾ ਆ ਜਾਂਦਾ ਬਈ ਪਾਲੇ ਦੀ ਢਿਬਰੀ ਤੇਰੇ ਕੇਲ ਆ।

68. ਕਿਹੜੇ ਸ੍ਹਾਬ ਨਾ ਜਾਂਦਾ ਬਈ ?

69. ਐਨੀ ਮਿਹਨਤ ਕਰਕੇ ਕੰਜਰਾਂ ਨੂੰ ਭੌਹ ਦੁਆਈ ਤੇ ਬੱਸ ਹੁਣ ਪਛਾਣਨੋਂ ਹੱਟ ਗਏ।

70. ਕਿੰਨੇ ਕੁ ਪੈਹੇ ਵੱਟ ਨਏ ?

71. ਕਾਹਦੇ ਪੈਹੇ ਵੱਟਣੇ ਆਂ ਲੰਬੜਾ ?

72. ਨਿੱਕੇ ਨਿੱਕੇ ਨਿਆਣੇ ਆਂ ਖਾਣ ਆਲੇ।

73. ਓਨੇ ਕੁ ਉਹ ਏਤਰਾਂ ਵੀ ਕਮਾ ਲੈਂਦੀ ਆ।

74. ਭਾਜੀ ਧਾਨੂੰ ਭੁਲੇਖਾ ਲੱਗਾ ਏ।

75. ਅੱਧੇ ਛੋਲੇ ਖਰਾਬ ਸੀਗੇ ਅਸਾਂ ਪੁਰਾਣੇ ਪੈਹੇ ਕੱਟਣੇ ਆਂ।

76. ਭਾਜੀ ਸਾਡੇ ਪੈਹੇ ਤਾਂ ਘਰ ਈ ਰਹਿ ਗਏ ਨੇ।

77. ਜਾਹ ਤੂੰ ਹੀ ਅੰਦਰੋਂ ਚੁੱਕ ਲਿਆ ਸੂ।

78. ਕਿਸੇ ਦੀ ਗੁਲਾਮੀ ਥੋੜ੍ਹਾ ਹੀ ਕਰਲ ਆਏ ਆਂ ?

79. ਬੰਦੇ ਤਾਂ ਯਾਰ ਅਹੀਂ ਵੀ ਏਨੇ ਈਆ।

80. ਤਈਨੂੰ ਧਾਰ ਦੀ ਕੀ ਲੋੜ ਏ।

81. ਹੁਣ ਤਾਂ ਉੱਠ ਪਓ, ਸੁੱਤੇ ਕਿਉ ਪਏ ਜੇ।

82. ਮੁੰਡਿਓ ਏਹਦਾ ਮਤਲਬ ਪਤਾ ਜੇ ਕੀ ਐ।

83. ਸੁਣਿਐਂ ਤੈਨੂੰ ਵੇਖਣ ਵਾਲੇ ਆਏ ਹੀ।

84. ਪਿਉ ਆਂਗੂੰ ਹਿੱਕ ਤੇ ਰੱਖ ਕੇ ਲੈਜਿਉ ਪੈਹਾ।

85. ਜੋ ਕਹਿ ਦਿਉ ਸੱਤ ਈ ਆ।

86. ਆਹੋਂ ਦਾਣੇ ਹੋਣ ਪੱਲੇ ਤਾਂ ਈ ਸ਼ੌਕ ਬਣਦੇ ਆ।

87. ਸਰਾਬ ਲੋਕੀ ਆਪਣੀ ਮਰਜ਼ੀ ਨਾ ਲਿਜਾਂਦੇ ਆਂ।

88. ਇਹ ਕਾਹਦੀ ਦਾਲ ਆ ?

89. ਭੁੱਖ ਵੀ ਬੜੀ ਲੱਗ ਗਈ ਏ।

90. ਅਹੀਂ ਮਜਹਬੀ ਆਂ ਤੇ ਤੁਹੀਂ ਜੱਟ ਜੇ।

91. ਕੰਮੀਆਂ ਦੇ ਪੁੱਤਾਂ ਪੜ੍ਹਕੇ ਕੀ ਕਰਨਾ ਏ।

92. ਜਿਜੜੇ ਕਮੌਂਦਾ ਸਾਂ ਆਪ ਈ ਖਰਚ ਛੱਡਦਾ ਸਾਂ।

93. ਤਈਨੂੰ ਤਾਂ ਇਹ ਨਿਰੀ ਪਿਨਸ਼ਨ ਡਈਿਆ ਮਿਲਣ।

94. ਪੰਦਰਾਂ ਪੰਦਰਾਂ ਸਾਲ ਹੋਗੇ ਹਾਨੂੰ ਇਸ ਪਿੰਡ ’ਚ।

95. ਮਖਿਆ ਜੀ ਕਿੱਧਰ ਨੂੰ ਤਿਆਰ ਹੋਇਆਂ ਤੜਕੇ ਈ।

96. ਕਿੱਦਾ ਸਭ ਰਾਜ਼ੀ ਖ਼ੁਸ਼ੀ ਆ ਨਾ।

97. ਬੱਸ ਆਪਣੇ ਘਰ ਅੱਗੇ ਖੜੀ ਆ।

98. ਇੱਕ ਹਜਾਰ ਈ ਗਿਣ ਲਾ।

99. ਧਿਆੜਾ ਹੁਕਮ ਹੋਇਆਂ ਤਾ ਔਣਾ ਈ ਪੈਣਾ ਸੀ।

100. ਤਈਨੂੰ ਕੀ ਪਤਾ ਐਵੇਂ ਡਈਆਂ ਰੌਲਾ ਪੌਣ।

101. ਗਿਣ ਲੈ ਪੰਜਾਹ ਹਜ਼ਾਰ ਈ ਐ।

102. ਧਾਨੂੰ ਪਤਾ ਏ ਉਹ ਕਿਥੇ ਨੇ।

## ਅੰਤਿਕਾ-2

| ਲੜੀ ਨੰ: | ਨਾਮ | ਉਮਰ | ਯੋਗਤਾ | ਪਿੰਡ | ਜਿਲ੍ਹਾ |
|---|---|---|---|---|---|
| 1. | ਦਲੀਪ ਸਿੰਘ | 60 ਸਾਲ | ਅਣਪੜ੍ਹ | ਸੋਹੀਆ | ਗੁਰਦਾਸਪੁਰ |
| 2. | ਹਾਕਮ ਸਿੰਘ | 55 ਸਾਲ | ਅਣਪੜ੍ਹ | ਓਹੀ | ਓਹੀ |
| 3. | ਗੁਰਪ੍ਰੀਤ ਸਿੰਘ | 23 ਸਾਲ | +2 ਪਾਸ | ਓਹੀ | ਓਹੀ |
| 4. | ਯਾਦਵਿੰਦਰ ਕੌਰ | 30 ਸਾਲ | ਪੀ–ਐੱਚ.ਡੀ | ਓਹੀ | ਓਹੀ |
| 5. | ਹਰ ਕੌਰ | 65 ਸਾਲ | ਅਣਪੜ੍ਹ | ਓਹੀ | ਓਹੀ |
| 6. | ਚੰਦ ਕੌਰ | 65 ਸਾਲ | ਅਣਪੜ੍ਹ | ਓਹੀ | ਓਹੀ |
| 7. | ਰਾਜਪਾਲ ਕੌਰ | 45 ਸਾਲ | 8 | ਓਹੀ | ਓਹੀ |
| 8. | ਇੰਦਰਜੀਤ ਸਿੰਘ | 29 | ਬੀ.ਏ | ਬੱਲ | ਅੰਮ੍ਰਿਤਸਰ |
| 9. | ਗੁਰਜੰਟ ਸਿੰਘ | 35 | +2 | ਓਹੀ | ਓਹੀ |
| 10. | ਹਰਦਿਆਲ ਸਿੰਘ | 41 | 10 | ਓਹੀ | ਓਹੀ |
| 11. | ਰਣਜੀਤ ਕੌਰ | 50 | 10 | ਰਮਦਾਸ | ਓਹੀ |
| 12. | ਵੀਰਪਾਲ ਕੌਰ | 36 | +2 | ਓਹੀ | ਓਹੀ |
| 13. | ਗੁਰਜੀਤ ਸਿੰਘ | 40 | 10 | ਓਹੀ | ਓਹੀ |
| 14. | ਪਾਲ | 26 | 8 | ਓਹੀ | ਓਹੀ |
| 15. | ਰਾਣੀ | 33 | ਅਣਪੜ੍ਹ | ਫਤਿਹਗੜ ਚੂੜੀਆ | ਓਹੀ |
| 16. | ਅਸਰਦੀਪ ਸਿੰਘ | 35 | ਐੱਮ.ਫਿਲ | ਓਹੀ | ਓਹੀ |
| 17. | ਮਨਦੀਪ ਕੌਰ | 34 | ਐੱਮ.ਏ | ਓਹੀ | ਓਹੀ |
| 18. | ਗੁਰਦੀਪ ਕੌਰ | 30 | ਐੱਮ.ਏ | ਓਹੀ | ਓਹੀ |
| 19. | ਹਰਪ੍ਰੀਤ ਸਿੰਘ | 31 | ਬੀ.ਏ | ਰਾਜਾ ਸਾਂਸੀ | ਓਹੀ |

| | | | | | |
|---|---|---|---|---|---|
| 20. | ਕੁਲਵਿੰਦਰ ਸਿੰਘ | 28 | ਐੱਮ.ਏ | ਓਹੀ | ਓਹੀ |
| 21. | ਸਤਿਗੁਰ ਸਿੰਘ | 36 | ਬੀ.ਏ | ਓਹੀ | ਓਹੀ |
| 22. | ਨਰਿੰਦਰ ਸਿੰਘ | 46 | 10 | ਓਹੀ | ਓਹੀ |
| 23. | ਮੁਖਤਿਆਰ ਸਿੰਘ | 42 | 8 | ਰਾਣੇ ਵਾਲੀ | ਓਹੀ |
| 24. | ਹਰਨੇਕ ਸਿੰਘ | 46 | ਅਨਪੜ੍ਹ | ਓਹੀ | ਓਹੀ |
| 25. | ਬੰਤਾ ਸਿੰਘ | 60 | ਅਨਪੜ੍ਹ | ਓਹੀ | ਓਹੀ |
| 26. | ਸ਼ੇਰ ਸਿੰਘ | 55 | ਅਨਪੜ੍ਹ | ਓਹੀ | ਓਹੀ |
| 27. | ਕਰਤਾਰ ਕੌਰ | 50 | ਅਨਪੜ੍ਹ | ਭੋਲਾ ਨੰਗਲ | ਓਹੀ |
| 28. | ਗੁਰਦੇਵ ਕੌਰ | 52 | ਅਨਪੜ੍ਹ | ਓਹੀ | ਓਹੀ |
| 29. | ਧੰਨ ਕੌਰ | 60 | ਅਨਪੜ੍ਹ | ਓਹੀ | ਓਹੀ |
| 30. | ਬਲਵੀਰ ਕੌਰ | 45 | 10 | ਭੱਲਾ ਪਿੰਡ | ਓਹੀ |
| 31. | ਜੈ ਕੌਰ | 52 | ਅਨਪੜ੍ਹ | ਓਹੀ | ਓਹੀ |
| 32. | ਬਚਨ ਸਿੰਘ | 57 | ਅਨਪੜ੍ਹ | ਓਹੀ | ਓਹੀ |
| 33. | ਅਮਰੀਕ ਸਿੰਘ | 45 | 10 | ਮਹੀਲਾ ਵਾਲਾਂ | ਓਹੀ |
| 34. | ਜਸਮੇਲ ਕੌਰ | 55 | ਅਨਪੜ੍ਹ | ਓਹੀ | ਓਹੀ |
| 35. | ਭਾਨ ਕੌਰ | 60 | ਅਨਪੜ੍ਹ | ਓਹੀ | ਓਹੀ |
| 36. | ਸੋਰਣ ਸਿੰਘ | 55 | 10 | ਓਹੀ | ਓਹੀ |
| 37. | ਬਿੱਕਰ ਸਿੰਘ | 50 | ਅਨਪੜ੍ਹ | ਓਹੀ | ਓਹੀ |
| 38. | ਬਲੌਰ ਸਿੰਘ | 52 | ਅਨਪੜ੍ਹ | ਰਿਆੜ | ਓਹੀ |
| 39. | ਕਹੇਰ ਸਿੰਘ | 62 | ਅਨਪੜ੍ਹ | ਓਹੀ | ਓਹੀ |
| 40. | ਜਗਦੇਵ ਸਿੰਘ | 60 | ਅਨਪੜ੍ਹ | ਓਹੀ | ਓਹੀ |

| | | | | | |
|---|---|---|---|---|---|
| 41. | ਲਾਲ ਸਿੰਘ | 62 | ਅਨਪੜ੍ਹ | ਓਹੀ | ਓਹੀ |
| 42. | ਸਵਿੰਦਰ ਸਿੰਘ | 56 | +2 | ਓਹੀ | ਓਹੀ |
| 43. | ਅਮਰਜੀਤ ਸਿੰਘ | 45 | +2 | ਚੋਗਾਵਾਂ | ਓਹੀ |
| 44. | ਧਰਮ ਸਿੰਘ | 46 | 10 | ਓਹੀ | ਓਹੀ |
| 45. | ਸਿਆਮ ਕੌਰ | 45 | ਅਨਪੜ੍ਹ | ਓਹੀ | ਓਹੀ |
| 46. | ਰਾਜਵੀਰ ਕੌਰ | 30 | ਬੀ.ਏ | ਓਹੀ | ਓਹੀ |
| 47. | ਰਮਨਦੀਪ ਕੌਰ | 32 | ਬੀ.ਏ | ਓਹੀ | ਓਹੀ |
| 48. | ਗੁਰਦਿਆਲ ਸਿੰਘ | 55 | 10 | ਓਹੀ | ਓਹੀ |
| 49. | ਸੁਰਜੀਤ ਸਿੰਘ | 30 | ਐੱਮ. ਫਿਲ | ਭੱਖਾ ਤਾਰਾ ਸਿੰਘ | ਓਹੀ |
| 50. | ਰਵਿੰਦਰ ਸਿੰਘ | 30 | +2 | ਓਹੀ | ਓਹੀ |
| 51. | ਹਰਕੀਰਤ ਸਿੰਘ | 26 | ਐੱਮ.ਏ | ਓਹੀ | ਓਹੀ |
| 52. | ਨਵਦੀਪ ਸਿੰਘ | 30 | ਐਲ.ਐਲ.ਬੀ | ਓਹੀ | ਓਹੀ |
| 53. | ਲਖਵੀਰ ਸਿੰਘ | 56 | ਪੀ–ਐੱਚ.ਡੀ | ਓਹੀ | ਓਹੀ |
| 54. | ਬਲਵਿੰਦਰ ਕੌਰ | 54 | ਐੱਮ.ਐੱਸ.ਸੀ | ਓਹੀ | ਓਹੀ |
| 55. | ਰਵਨੀਤ ਕੌਰ | 32 | ਬੀ.ਏ | ਓਹੀ | ਓਹੀ |
| 56. | ਰਣਜੀਤ ਸਿੰਘ | 26 | +2 | ਓਹੀ | ਓਹੀ |

## ਘੋਸ਼ਣਾ ਪੱਤਰ

ਮੈਂ ਘੋਸ਼ਣਾ ਕਰਦੀ ਹਾਂ ਕਿ ਮੇਰੇ ਵੱਲੋਂ **'ਮਾਝੀ ਉਪਭਾਸ਼ਾ ਦਾ ਵਿਆਕਰਨ ਅਧਿਐਨ'** ਵਿਸ਼ੇ ਉੱਤੇ ਪੀਐੱਚ. ਡੀ. ਦੀ ਡਿਗਰੀ ਲਈ ਲਿਖਿਆ ਗਿਆ ਖੋਜ-ਪ੍ਰਬੰਧ ਮੇਰੀ ਮੌਲਿਕ ਖੋਜ ਹੈ। ਇਹ ਖੋਜ-ਪ੍ਰਬੰਧ ਪਹਿਲਾਂ ਕਿਸੇ ਡਿਗਰੀ ਜਾਂ ਡਿਪਲੋਮੇ ਲਈ ਕਿਸੇ ਹੋਰ ਯੂਨੀਵਰਸਿਟੀ ਜਾਂ ਅਦਾਰੇ ਵਿਚ ਪੇਸ਼ ਨਹੀਂ ਕੀਤਾ ਗਿਆ।

**ਪ੍ਰਤਿ-ਹਸਤਾਖ਼ਰ**

**(ਡਾ.ਜੋਗਾ ਸਿੰਘ)**

ਪ੍ਰੋਫ਼ੈਸਰ

**ਖੋਜਾਰਥੀ**

ਕੁਲਦੀਪ ਕੌਰ

**(ਕੁਲਦੀਪ ਕੌਰ)**

ਭਾਸ਼ਾ ਕਿਸੇ ਵੀ ਸਮੂਹ ਨੂੰ ਨਿਯਮਬੱਧ ਕਰਨ ਦਾ ਪ੍ਰਬੰਧਸ਼ੀਲ ਵਸੀਲਾ ਹੈ ਇਹ ਵਸੀਲਾ ਆਪਣੇ ਪ੍ਰਬੰਧਸ਼ੀਲ ਸੁਭਾਅ ਦੁਆਰਾ ਅਚੇਤ ਹੀ ਭਾਸ਼ਾ-ਭਾਈਚਾਰਿਆ ਦੀਆਂ ਸਾਰੀਆਂ ਵਿਧੀਆਂ ਨੂੰ ਨਿਯਮਤ ਅਤੇ ਅਰਥਬੱਧ ਕਰਦਾ ਰਹਿੰਦਾ ਹੈ ।ਅਜੋਕੇ ਸਮੇਂ ਵਿਚ ਮਾਨਵੀ ਸੱਭਿਆਚਾਰ ਦੀਆਂ ਸਾਰੀਆਂ ਪ੍ਰਾਪਤੀਆਂ ਨੂੰ ਮੂਲ ਰੂਪ ਵਿਚ ਭਾਸ਼ਾਈ ਹੀ ਕਿਹਾ ਜਾਂਦਾ ਹੈ। ਭਾਸ਼ਾਈ ਰੂਪ ਉਚਰਿਤ ਜਾਂ ਲਿਖਤ ਕੋਈ ਵੀ ਹੋ ਸਕਦਾ ਹੈ। ਹਰ ਖਿੱਤੇ ਦੇ ਲੋਕਾਂ ਦਾ ਰਹਿਣ-ਸਹਿਣ, ਰਹੁ-ਰੀਤਾਂ, ਕੰਮ ਧੰਦੇ ਵੱਖੋ ਵੱਖਰੇ ਹੁੰਦੇ ਹਨ।ਉਹਨਾਂ ਵਿਚ ਚੀਜਾਂ ਵਸਤਾਂ ਪ੍ਰਤੀ ਵਰਤੇ ਜਾਂਦੇ ਚਿਹਨਾਂ-ਪ੍ਰਤੀਕਾ ਵਿਚ ਵੀ ਵੱਖਰਤਾ ਮਿਲਦੀ ਹੈ। ਇਸ ਤਰ੍ਹਾਂ ਦੀ ਵੱਖਰਤਾ ਭਾਸ਼ਾ ਰਾਹੀਂ ਹੀ ਸਾਡੇ ਸਾਹਮਣੇ ਆਉਂਦੀ ਹੈ। ਕਈ ਖੇਤਰਾਂ ਵਿਚ ਉਚਰਿਤ ਭਾਸ਼ਾ ਵਿਚ ਵਖਰੇਵਾਂ ਜ਼ਿਆਦਾ ਪਾਇਆ ਜਾਂਦਾ ਹੈ ਪਰੰਤੂ ਵਿਆਕਰਨਕ ਦ੍ਰਿਸ਼ਟੀ ਪੱਖੋਂ ਪਰਖਣ ਉਪਰੰਤ ਉਹਨਾਂ ਨਿਯਮਾਂ ਵਿਚ ਸਾਂਝਾ ਵੀ ਮਿਲ ਜਾਂਦੀਆ ਹਨ।ਇਸ ਸਿਧਾਂਤਕ ਸਮਝ ਅਨੁਸਾਰ ਹੀ ਪ੍ਰਸਤੁਤ ਖੋਜ ਪ੍ਰਬੰਧ ਵਿਚ 'ਮਾਝੀ ਉਪਭਾਸ਼ਾ ਦਾ ਵਿਆਕਰਨਕ ਅਧਿਐਨ' ਪੇਸ਼ ਕੀਤਾ ਗਿਆ ਹੈ।

ਉਪਭਾਸ਼ਾ, ਕਿਸੇ ਭਾਸ਼ਾ ਦੇ ਭੂਗੋਲਿਕ ਵਖਰੇਵੇਂ ਤੇ ਅਧਾਰਿਤ ਭਾਸ਼ਾਈ ਵੰਨਗੀ ਨੂੰ ਕਿਹਾ ਜਾਂਦਾ ਹੈ, ਜੋ ਆਪਣੇ ਵਿਸ਼ੇਸ਼ ਭਾਸ਼ਾਈ ਲੱਛਣਾਂ ਕਾਰਨ ਸਬੰਧਿਤ ਭਾਸ਼ਾ ਦੇ ਇਕ ਵਿਸ਼ੇਸ਼ ਖੇਤਰ ਦੀ ਪ੍ਰਤੀਨਿਧਤਾ ਕਰਦੀ ਹੈ।ਉਪਭਾਸ਼ਾ, ਭਾਸ਼ਾ ਦਾ ਹੀ ਰੂਪ ਹੁੰਦਾ ਹੈ ਇਸ ਲਈ ਕਿਸੇ ਉਪਭਾਸ਼ਾ ਦੇ ਵਿਆਕਰਨ ਨੂੰ ਸਬੰਧਿਤ ਭਾਸ਼ਾ ਦੇ ਪ੍ਰਸੰਗ ਵਿਚ ਹੀ ਵੇਖਿਆ ਜਾ ਸਕਦਾ ਹੈ। ਵਿਆਕਰਨ ਦਾ ਸ਼ਬਦੀ ਅਰਥ ਵਿਸ਼ੇਲਸ਼ਣ ਕਰਨਾ ਹੁੰਦਾ ਹੈ ਵਿਸ਼ੇਲਸ਼ਣ ਤਾਂ ਕਿਸੇ ਵੀ ਵਸਤੂ ਵਰਤਾਰੇ ਦਾ ਹੋ ਸਕਦਾ ਹੈ ਪਰ 'ਵਿਆਕਰਨ' ਸ਼ਬਦ ਕੇਵਲ ਭਾਸ਼ਾ ਦੇ ਵਿਸ਼ਲੇਸ਼ਣ ਦਾ ਸੂਚਕ ਹੈ। ਭਾਸ਼ਾ ਦੇ ਪ੍ਰਸੰਗ ਵਿਚ ਵਿਆਕਰਨ ਦਾ ਕਾਰਜ ਕਿਸੇ ਭਾਸ਼ਾ/ਉਪਭਾਸ਼ਾ ਦੀ ਬਣਤਰ ਦੇ ਹਰ ਪੱਧਰ 'ਤੇ ਵਿਚਰਦੀਆਂ ਇਕਾਈਆਂ ਨੂੰ ਵਿਉਂਤਣ ਦਾ ਹੁੰਦਾ ਹੈ ਜੋ ਧੁਨੀ ਤੋਂ ਲੈ ਕੇ ਵਾਕ ਦੇ ਪੱਧਰ ਤੱਕ ਸਿਰੇ ਚੜ੍ਹਦਾ ਹੈ।ਭਾਸ਼ਾ ਵਿਗਿਆਨਕ ਸਿਧਾਂਤ ਦੀ ਸਿਰਜਣਾ ਭਾਸ਼ਾਈ ਪੈਟਰਨਾਂ ਵਿਚੋਂ ਹੀ ਹੁੰਦੀ ਹੈ, ਜਿਸ ਤੋਂ ਸਪੱਸ਼ਟ ਹੈ ਕਿ ਸਿਧਾਂਤ ਅਧਿਐਨ ਵਸਤੂ ਵਿਚ ਹੀ ਅੰਤਰ-ਨਿਹਿਤ ਹੁੰਦਾ ਹੈ ।ਇਸ ਲਈ ਭਾਸ਼ਾ ਦੀ ਵਰਣਨਮੁੱਖ ਅੰਤਰ ਦ੍ਰਿਸ਼ਟੀ ਭਾਸ਼ਾ ਵਿਗਿਆਨੀ ਨੂੰ ਪ੍ਰਚਲਿਤ ਸਿਧਾਂਤ ਬਾਰੇ ਮੁੜ ਵਿਚਾਰ ਕਰਨ ਅਤੇ ਚੱਲ ਰਹੀਆਂ ਵਿਚਾਰ-ਪ੍ਰਣਾਲੀਆਂ ਦੇ

ਸੰਦਰਭ ਵਿਚੋਂ ਸੁਧਾਰ ਕਰਨ ਤੇ ਜ਼ੋਰ ਦਿੰਦੀ ਹੈ। ਇਸ ਲਈ ਭਾਰਤ ਦੀ ਮੁੱਢਲੀ ਵਿਆਕਰਨਕ ਪਰੰਪਰਾ ਤੋਂ ਲੈ ਕੇ ਆਧੁਨਿਕ ਭਾਸ਼ਾ ਵਿਗਿਆਨ ਤੱਕ ਭਾਸ਼ਾ ਦੇ ਸੰਬੰਧ ਵਿਚ ਬਹੁ-ਗਿਣਤੀ ਵਿਚ ਨਵੇਂ ਸਿਧਾਂਤ ਸਾਹਮਣੇ ਆਏ ਹਨ ਅਸੀਂ ਇਹਨਾਂ ਸਮੂਹ ਸਿਧਾਂਤਾਂ 'ਚੋ ਅੰਤਰ-ਦ੍ਰਿਸ਼ਟੀ ਗ੍ਰਹਿਣ ਕਰਦਿਆਂ, ਖੇਤਰੀ-ਖੋਜ ਵਿਧੀ ਰਾਹੀਂ ਅਜੋਕੇ ਪੰਜਾਬ ਵਿਚਲੇ ਮਾਝੇ ਦੇ ਖੇਤਰ (ਫਤਿਹਗੜ ਚੂੜੀਆਂ, ਰਮਦਾਸ, ਬੱਲ, ਅਜਨਾਲਾ, ਰਾਜਾ ਸਾਂਸੀ, ਰਾਣੇਵਾਲੀ, ਤੋਲਾ ਨੰਗਲ, ਮਹੀਲਾਵਾਲਾਂ, ਭੱਲਾ ਪਿੰਡ, ਚੋਗਾਵਾਂ ਰਿਆੜ, ਸੋਹੀਆ, ਬਣਾ) ਦੀ ਬੋਲੀ ਦੇ ਨਮੂਨੇ ਇੱਕਤਰ ਕਰ ਕੇ ਵਰਣਨਾਤਮਕ ਪਹੁੰਚ ਵਿਧੀ ਰਾਹੀਂ ਖੋਜ ਕਾਰਜ ਕੀਤਾ ਹੈ।

**'ਮਾਝੀ ਉਪਭਾਸ਼ਾ ਦਾ ਸਭਿਆਚਾਰ ਅਤੇ ਭਾਸ਼ਾਈ ਪਿਛੋਕੜ'** ਨਾਮੀ ਪਹਿਲੇ ਅਧਿਆਏ ਨੂੰ ਪੰਜ ਭਾਗਾਂ ਵਿਚ ਵੰਡ ਕੇ ਵਾਂਚਿਆ ਗਿਆ ਹੈ। ਇਸ ਵਿਚ ਸਭ ਤੋਂ ਪਹਿਲਾ ਮਾਝੀ ਉਪਭਾਸ਼ਾ ਦੇ ਭਾਸ਼ਾਈ ਪਿਛੋਕੜ ਨੂੰ ਪੰਜਾਬੀ ਭਾਸ਼ਾ ਦੇ ਸੰਦਰਭ ਵਿਚ ਰੱਖ ਕੇ ਨਮੂਨਿਆਂ ਦੇ ਅਧਾਰ 'ਤੇ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਉਪਭਾਸ਼ਾ ਸਬੰਧਿਤ ਭਾਸ਼ਾ ਦਾ ਅੰਗ ਹੁੰਦੀ ਹੈ ਉਸ ਦੀ ਉਤਪਤੀ ਤੇ ਵਿਕਾਸ ਉਸ ਭਾਸ਼ਾ ਨਾਲ ਵੀ ਸਾਂਝ ਰੱਖਦੇ ਹਨ। ਪੰਜਾਬੀ ਭਾਸ਼ਾ ਤੇ ਇਸਦੀਆਂ ਉਪਭਾਸ਼ਾਵਾਂ ਦੇ ਪਿਛੋਕੜ ਬਾਰੇ ਜਾਨਣ ਲਈ ਇਹਨਾਂ ਦੇ ਮੁੱਢਲੇ ਸੋਮੇ ਵੈਦਿਕ ਭਾਸ਼ਾ ਤੋਂ ਆਧੁਨਿਕ ਭਾਸ਼ਾਵਾਂ ਤੱਕ ਚਰਚਾ ਕਰਦਿਆਂ ਵੈਦਿਕ, ਸੰਸਕ੍ਰਿਤ, ਪਾਲੀ, ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਭਾਸ਼ਾਵਾਂ ਨੂੰ ਵਿਚਾਰਿਆ ਗਿਆ ਹੈ।ਇਹਨਾਂ ਭਾਸ਼ਾਵਾਂ ਦੇ ਨਮੂਨੇ ਦੇ ਕੇ ਮਾਝੀ ਉਪਭਾਸ਼ਾ ਨਾਲ ਇਹਨਾਂ ਦੀ ਸਾਂਝ ਨੂੰ ਵਾਂਚਿਆ ਗਿਆ ਹੈ।

ਇਸ ਦੇ ਨਾਲ ਹੀ ਅਜੋਕੇ ਪੰਜਾਬ ਦੇ ਮਾਝੇ ਖੇਤਰ ਬਾਰੇ ਦੱਸਿਆ ਗਿਆ ਹੈ ਜਿਸ ਵਿਚ ਜ਼ਿਲ੍ਹਾ ਅੰਮ੍ਰਿਤਸਰ, ਗੁਰਦਾਸਪੁਰ ਅਤੇ ਫਿਰੋਜ਼ਪੁਰ ਦੇ ਕੁਝ ਖੇਤਰ ਸ਼ਾਮਿਲ ਹਨ, ਜਿਨ੍ਹਾਂ ਵਿਚ ਮਾਝੀ ਉਪਭਾਸ਼ਾ ਬੋਲੀ ਜਾਂਦੀ ਹੈ।ਮਾਝੇ ਦੇ ਖੇਤਰ ਬਾਰੇ ਦੱਸਦਿਆਂ ਇਸ ਦੇ ਨਾਮਕਰਨ ਬਾਰੇ ਵੀ ਚਰਚਾ ਕੀਤੀ ਗਈ ਹੈ ਕਿ ਰਾਵੀ ਅਤੇ ਬਿਆਸ ਦੋ ਦਰਿਆਵਾਂ ਦੇ ਦਰਮਿਆਨ ਸਥਿਤ ਹੋਣ ਕਰਕੇ ਇਸ ਮੱਧਵਰਤੀ ਦਰਮਿਆਨੇ ਇਲਾਕੇ ਨੂੰ 'ਮਾਝਾ' ਕਿਹਾ ਜਾਂਦਾ ਹੈ। ਇਸ ਤੋਂ ਬਾਅਦ ਸਰੋਤ ਸਮੱਗਰੀ ਇੱਕਤਰ ਕਰਨ ਦੇ ਮਾਡਲ ਨੂੰ ਪੇਸ਼ ਕੀਤਾ ਹੈ ਜਿਸ ਵਿਚ ਭਾਸ਼ਾ ਸਮੱਗਰੀ ਤੋਂ ਇਲਾਵਾ ਭੂਗੋਲਿਕ ਖੇਤਰ ਨਿਸ਼ਚਿਤ ਕਰਕੇ ਉਸ ਖੇਤਰ ਵਿਚ ਸੂਚਕਾਂ ਨੂੰ ਨਿਸ਼ਚਿਤ ਕੀਤਾ ਗਿਆ ਹੈ।

ਅੰਮ੍ਰਿਤਸਰ ਅਤੇ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡਾਂ ਨੂੰ ਆਧਾਰ ਬਣਾਇਆ ਗਿਆ ਹੈ। ਇਹਨਾਂ ਤੋਂ ਇੱਕਤਰ ਕੀਤੀ ਸਮੱਗਰੀ ਵਿਚ ਨਿੱਤ ਬੋਲੀ ਦੇ ਸ਼ਬਦ, ਵਾਕ, ਲੋਕ-ਕਾਵਿ, ਲੋਕ-ਗੀਤ, ਲੋਕ-ਕਹਾਣੀਆਂ ਅਤੇ ਬੁਝਾਰਤਾਂ ਸ਼ਾਮਿਲ ਹਨ ਜਿਹਨਾਂ ਨੂੰ ਸਭਿਆਚਾਰ ਦੇ ਅੰਤਰਗਤ ਵਿਚਾਰਿਆ ਗਿਆ ਹੈ।

**'ਮਾਝੀ ਉਪਭਾਸ਼ਾ ਦੀ ਧੁਨੀ ਵਿਉਂਤ'** ਨਾਮੀ ਦੂਜੇ ਅਧਿਆਏ ਵਿਚ ਧੁਨੀ ਵਿਗਿਆਨਕ ਨਜ਼ਰੀਏ ਤੋਂ ਮਾਝੀ ਉਪਭਾਸ਼ਾ ਦੀ ਧੁਨੀ ਵਿਉਂਤ ਨੂੰ ਉਲੀਕਿਆ ਗਿਆ ਹੈ । ਧੁਨੀ ਸੰਰਚਨਾ ਨੂੰ ਵਾਂਚਦਿਆ ਸਭ ਤੋਂ ਪਹਿਲਾ ਸਵਰ ਅਤੇ ਵਿਅੰਜਨ ਧੁਨੀਆਂ ਦੀ ਪਛਾਣ ਕੀਤੀ ਗਈ ਹੈ। ਉਸ ਤੋਂ ਬਾਅਦ ਧੁਨੀਆਂ ਦੀ ਵਰਗ-ਵੰਡ ਅਤੇ ਵਰਤੋਂ ਵਿਉਂਤ ਦਾ ਅਧਿਐਨ ਕੀਤਾ ਹੈ। ਮਾਝੀ ਉਪਭਾਸ਼ਾ ਵਿਚ 29 ਵਿਅੰਜਨ ਅਤੇ 10 ਸਵਰ ਹਨ। ਸਵਰ ਧੁਨੀਆਂ ਵਿਚੋਂ ਸੱਤ ਸਵਰ ਧੁਨੀਆਂ (ਈ, ਏ, ਐ, ਆ, ਔ, ਓ, ਊ) ਸ਼ਬਦਾਂ ਦੇ ਆਰੰਭ, ਮੱਧ, ਅਤੇ ਅੰਤ ਵਿਚ ਵਰਤੀਆਂ ਜਾਂਦੀਆਂ ਹਨ। ਬਾਕੀ ਤਿੰਨ ਸਵਰ ਧੁਨੀਆਂ (ਇ, ਅ, ਉ ) ਦੀ ਵਰਤੋਂ ਸ਼ਬਦਾਂ ਦੇ ਅਖ਼ੀਰ ਵਿਚ ਨਹੀਂ ਹੁੰਦੀ ਬਾਕੀ ਉਪਭਾਸ਼ਾਵਾਂ ਦੇ ਮੁਕਾਬਲੇ ਮਾਝੀ ਉਪਭਾਸ਼ਾ ਵਿਚ ਪੰਜੇ ਨਾਸਕੀ ਵਿਅੰਜਨ / ਙ, ਞ, ਣ, ਨ, ਮ/ (ਕੰਙਣ, ਵੰਞਾਂ, ਹਿੰਙ, ਧਿਙੰਜ਼ੋਰੀ, ਕਲਾਜੰਙ, ਜੰਞ, ਸੁੰਞੀ) ਆਦਿ ਮਿਲਦੇ ਹਨ। ਇਸ ਤਰ੍ਹਾਂ ਧੁਨੀ ਵਿਉਂਤ ਦੇ ਪਹਿਲੂਆਂ ਬਾਰੇ ਅਧਿਐਨ ਕੀਤਾ ਗਿਆ ਹੈ।

**'ਮਾਝੀ ਉਪਭਾਸ਼ਾ ਦੀਆਂ ਸ਼ਬਦ ਸ਼੍ਰੇਣੀਆਂ'** ਨਾਮੀ ਤੀਜੇ ਅਧਿਆਏ ਵਿਚ ਸ਼ਬਦ ਸ਼੍ਰੇਣੀਆਂ ਬਾਰੇ ਮੁੱਢਲੀ ਗੱਲ ਕਰਦਿਆਂ ਨਾਂਵ, ਪੜਨਾਂਵ, ਵਿਸ਼ੇਸ਼ਣ, ਕਿਰਿਆ, ਕਿਰਿਆ ਵਿਸ਼ੇਸ਼ਣ, ਸਬੰਧੰਕ, ਯੋਜਕ, ਵਿਸਮਿਕ ਅਤੇ ਨਿਪਾਤ ਦੇ ਅਧਾਰ 'ਤੇ ਮਾਝੀ ਉਪਭਾਸ਼ਾ ਦੀ ਸ਼ਬਦਾਵਲੀ ਨੂੰ ਪਰਖਿਆ ਗਿਆ ਹੈ ਇਸ ਵਿਚ ਨਾਂਵ ਦੀ ਪਛਾਣ ਅਤੇ ਬਣਤਰ ਬਾਰੇ ਦਸੱਦਿਆਂ ਨਾਂਵ ਦੇ ਰੂਪਾਂਤਰੀ ਰੂਪਾਂ ਬਾਰੇ ਚਰਚਾ ਕੀਤੀ ਹੈ। ਇਸ ਉਪਭਾਸ਼ਾ ਵਿਚ ਧਿਆਡਾ, ਧਿਆਡੇ, ਧਿਆਡੀਆਂ, ਧਿਆਨੂੰ, ਤਿਆਨੂੰ, ਹਾਡੇ, ਹਾਨੂੰ, ਅਹੀਂ, ਤੁਹੀਂ ਆਦਿ ਪੜਨਾਂਵ ਮਿਲਦੇ ਹਨ। ਕਿਰਿਆ ਦੇ ਵੱਖ-ਵੱਖ ਰੂਪਾਂ ਨੂੰ ਇਸ ਦੇ ਮੁੱਖ ਪਹਿਲੂਆਂ ਅਨੁਸਾਰ ਵਾਂਚਿਆ ਗਿਆ ਹੈ। ਮਾਝੀ ਉਪਭਾਸ਼ਾ ਵਿਚ ਕਾਲ ਦੇ ਪੱਖ ਤੋਂ ਵਰਤਮਾਨ ਕਾਲੀ (ਏ, ਨੇ, ਓ, ਆ, ਈ, ਜੇ, ਸੂ ਅਤੇ ਐ), ਭੂਤਕਾਲੀ (ਸਾਂ, ਸੇ, ਸੀ, ਸੋ, ਸਨ ਅਤੇ ਸੈ) ਭਵਿੱਖਕਾਲੀ (ਹੋਵਾਂਗੇ, ਹੋਵੇਗਾ, ਹੋਵੇਗੀ, ਹੋਣਗੇ ਅਤੇ ਹੋਊ) ਆਦਿ ਸਹਾਇਕ ਕਿਰਿਆ ਦੇ ਰੂਪ ਪ੍ਰਾਪਤ ਹੁੰਦੇ

ਹਨ। ਵਿਸ਼ੇਸ਼ਣ ਅਤੇ ਕਿਰਿਆ ਵਿਸ਼ੇਸ਼ਣ ਦਾ ਰੂਪਕ ਪੱਖੋਂ ਵਿਸ਼ਲੇਸ਼ਣ ਕੀਤਾ ਗਿਆ ਹੈ।ਸਬੰਧਕ, ਯੋਜਕ, ਵਿਸਮਿਕ ਅਤੇ ਨਿਪਾਤ ਦਾ ਵਿਆਕਰਨਕ ਅਧਿਐਨ ਕਰਦਿਆਂ ਇਹਨਾਂ ਦੇ ਭਿੰਨ-ਭਿੰਨ ਰੂਪਾਂ ਦੀ ਨਿਸ਼ਾਨਦੇਹੀ ਕੀਤੀ ਹੈ।

**'ਮਾਝੀ ਉਪਭਾਸ਼ਾ ਦੀ ਸ਼ਬਦ ਰਚਨਾ'** ਨਾਮੀ ਚੋਥੇ ਅਧਿਆਏ ਵਿਚ ਸ਼ਬਦਾਂ ਦੀ ਰੂਪ ਰਚਨਾ ਦੇ ਨਿਯਮਾਂ ਨੂੰ ਪੜਚੋਲਿਆ ਹੈ। ਸ਼ਬਦ ਰਚਨਾ, ਸ਼ਬਦ ਸੰਰਚਨਾ ਅਤੇ ਸ਼ਬਦ ਰੂਪਾਂ ਦਾ ਅੰਗ ਨਿਖੇੜ ਰੂਪਾਂਤਰਨ, ਵਿਉਤਪਤ ਅਤੇ ਸਮਾਮੀਕਰਨ ਦੀਆਂ ਵਿਧੀਆਂ ਰਾਹੀਂ ਕੀਤਾ ਹੈ। ਰੂਪਾਂਤਰਨ ਦੀ ਵਿਧੀ ਸ਼ਬਦ ਰੂਪਾਂ ਵਿਚ ਲੋੜੀਂਦਾ ਪਰਿਵਰਤਨ ਕਰਕੇ ਸਬੰਧਿਤ ਵਿਆਕਰਨ ਸ਼੍ਰੇਣੀਆਂ ਨੂੰ ਪ੍ਰਗਟ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ।ਇਹ ਪਰਿਵਰਤਨ ਲਿੰਗ, ਵਚਨ, ਕਾਰਕ, ਪੁਰਖ ਆਦਿ ਪੱਖਾਂ ਤੋਂ ਹੁੰਦਾ ਹੈ। ਵਿਉਤਪਤੀ ਪ੍ਰਕਿਰਿਆ ਵਿਚ ਨਵੇਂ ਸ਼ਬਦਾਂ ਦੀ ਰਚਨਾ ਸਮੇਂ ਵਿਆਕਰਨਕ ਵਰਗ ਤਬਦੀਲ ਹੋ ਜਾਂਦੇ ਹਨ। ਸਮਾਸ ਪ੍ਰਕਿਰਿਆ ਵਿਚ ਰੋਚਕਮਈ ਤਰੀਕੇ ਨਾਲ ਨਵੇਂ ਸ਼ਬਦਾਂ ਦੀ ਰਚਨਾ ਹੁੰਦੀ ਹੈ ।ਇਹਨਾਂ ਸ਼ਬਦ ਰਚਨਾ ਦੀਆਂ ਪ੍ਰਕਿਰਿਆਵਾਂ ਅਧੀਨ ਮਾਝੀ ਉਪਭਾਸ਼ਾ ਦੇ ਸ਼ਬਦਾਂ ਦੀ ਰੂਪ ਰਚਨਾ ਨੂੰ ਪੇਸ਼ ਕੀਤਾ ਹੈ।

**'ਮਾਝੀ ਉਪਭਾਸ਼ਾ ਦੀ ਵਾਕ ਵਿਉਂਤ'** ਨਾਮੀ ਪੰਜਵੇਂ ਅਧਿਆਏ ਵਿਚ ਮਾਝੇ ਖੇਤਰ ਵਿਚੋਂ ਇੱਕਤਰ ਕੀਤੇ ਵਾਕਾਂ ਦਾ ਅਧਿਐਨ ਕੀਤਾ ਗਿਆ ਹੈ। ਇਸ ਵਾਸਤੇ ਵਾਕਾਂ ਨੂੰ ਅਧੂਰੇ ਵਾਕ, ਸਧਾਰਨ ਵਾਕ, ਸੰਯੁਕਤ ਵਾਕ ਅਤੇ ਮਿਸ਼ਰਤ ਵਾਕ ਚਾਰ ਭਾਗਾਂ ਵਿਚ ਵੰਡਿਆ ਗਿਆ ਹੈ।ਅਧੂਰੇ ਵਾਕਾਂ ਦੀਆਂ ਅੱਗੋਂ ਤਿੰਨ ਉਪ-ਵੰਨਗੀਆਂ : ਰੁਕਾਵਟ ਵਾਲੇ ਵਾਕ, ਇਕ ਸ਼ਬਦੀ ਵਾਕ, ਸੰਦਰਭੀ ਵਾਕ ਬਣਾ ਕੇ ਪਰਖਿਆ ਗਿਆ ਹੈ। ਸਧਾਰਨ ਵਾਕਾਂ ਦੀ ਬਣਤਰ ਅਤੇ ਕਾਰਜ ਦੇ ਅਧਾਰ 'ਤੇ ਵੰਡ ਕੀਤੀ ਗਈ ਹੈ। ਬਣਤਰ ਦੇ ਅਧਾਰ 'ਤੇ ਸਧਾਰਨ ਵਾਕਾਂ ਦੀਆਂ ਬਾਰ੍ਹਾਂ ਵੰਨਗੀਆਂ ਬਣਾ ਕੇ ਪੜਚੋਲ ਕੀਤੀ ਹੈ। ਭਾਸ਼ਾਈ ਕਾਰਜ ਸਥਿਤੀਆਂ ਅਨੁਸਾਰ ਬਦਲਦਾ ਹੈ। ਇਸ ਅਨੁਸਾਰ ਕਾਰਜ ਦੇ ਅਧਾਰ 'ਤੇ ਵਾਕਾਂ ਨੂੰ ਪੰਜ ਭਾਗ : ਬਿਆਨੀਆਂ ਵਾਕ, ਆਗਿਆਵਾਚੀ ਵਾਕ, ਆਦਰਬੋਧਕ ਵਾਕ, ਪ੍ਰਸ਼ਨਵਾਚੀ ਵਾਕ ਅਤੇ ਦਬਾਅ ਯੁਕਤ ਵਾਕ ਵਿਚ ਵੰਡ ਕੇ ਪਰਖਿਆ ਹੈ । ਇਸ ਅਧਿਆਏ ਦੇ ਅਗਲੇ ਹਿੱਸੇ ਵਿਚ ਸੰਯੁਕਤ ਵਾਕਾਂ ਨੂੰ ਸਮਾਨ ਯੋਜਕਾਂ ਅਧੀਨ ਵਾਂਚਿਆ ਗਿਆ ਹੈ। ਜਿਹਨਾਂ ਨੂੰ (ਕਾਮਾ, ਤੇ, ਅਤੇ, ਪਰ, ਜਾਂ, ਫਿਰ, ਫਿਰ ਵੀ,

ਪਰੰਤੂ, ਜਦਕਿ, ਚਾਹੇ ਅਤੇ ਸਗੋਂ ) ਯੋਜਕਾਂ ਨਾਲ ਜੋੜ ਕੇ ਵਿਸ਼ਲੇਸ਼ਣ ਕੀਤਾ ਗਿਆ ਹੈ।ਮਿਸ਼ਰਤ ਵਾਕਾਂ ਨੂੰ ਅਧੀਨ ਯੋਜਕ (ਜੋ, ਜਿਹੜਾ, ਜਿਵੇਂ, ਜੇ, ਤਾਂ ਕਿ, ਕਿਉਂਕਿ, ਜਿਧਰ, ਜਦੋਂ, ਜਿਸ, ਭਾਵੇਂ, ਜਿਸ ਤਰ੍ਹਾਂ, ਜਿੱਦਾਂ,ਪਰ–ਭਾਵੇਂ) ਨਾਲ ਜੋੜ ਕੇ ਵਿਸ਼ਲੇਸ਼ਣ ਕੀਤਾ ਹੈ। ਇਹਨਾਂ ਤੋਂ ਇਲਾਵਾ ਉਪਵਾਕ ਦੇ ਸਵਾਧੀਨ ਅਤੇ ਪਰਾਧੀਨ ਉਪਵਾਕਾਂ ਦੀ ਬਣਤਰ ਨੂੰ ਵਾਂਚਣ ਦੀ ਕੋਸ਼ਿਸ਼ ਕੀਤੀ ਗਈ ਹੈ। ਪਰਾਧੀਨ ਉਪਵਾਕਾਂ ਨੂੰ ਅੱਗੇ ਤਿੰਨ ਉਪਭਾਗਾਂ ਨਾਂਵ ਉਪਵਾਕ, ਵਿਸ਼ੇਸ਼ਣ ਉਪਵਾਕ ਅਤੇ ਕਿਰਿਆ ਵਿਸ਼ੇਸ਼ਣ ਵਿਚ ਵੰਡਿਆ ਗਿਆ ਹੈ। ਇਸ ਨਾਲ ਹੀ ਸਾਧਰਨ ਵਾਕਾਂ  ਵਿਚ ਮਿਲਦੇ ਮੇਲ ਦਾ  ਅਧਿਐਨ ਕੀਤਾ ਗਿਆ ਹੈ।

ਅੰਤ ਵਿਚ ਸਾਰ ਤੇ ਸਥਾਪਨਾਵਾਂ ਅਧੀਨ ਸਮੁੱਚੇ ਖੋਜ ਕਾਰਜ ਦੌਰਾਨ ਪ੍ਰਾਪਤ ਸਿੱਟਿਆ ਨੂੰ ਬਿਆਨ ਕੀਤਾ ਗਿਆ ਹੈ।ਖੋਜ ਕਾਰਜ ਦੇ ਅਗਲੇ ਭਾਗ ਵਿਚ ਤਿੰਨ ਅੰਤਿਕਾਵਾਂ ਦਿੱਤੀਆ ਗਈਆ ਹਨ। ਜਿੰਨ੍ਹਾਂ ਵਿਚੋਂ ਅੰਤਿਕਾ-1 ਵਿਚ ਮਾਝੀ ਉਪਭਾਸ਼ਾ ਦੀ ਨਿੱਤ-ਵਰਤੋਂ ਦੀ ਸ਼ਬਦਾਵਲੀ ਤੇ ਵਾਕਾਂਵਲੀ ਨੂੰ ਰੱਖਿਆ ਗਿਆ ਹੈ। ਅੰਤਿਕ-2 ਵਿਚ ਉਹਨਾਂ ਲੋਕਾਂ ਦੇ ਨਾਮ, ਉਮਰ, ਲਿੰਗ, ਅਤੇ ਪਿੰਡਾਂ ਦੇ ਵੇਰਵੇ ਦਿੱਤੇ ਗਏ ਹਨ ਜਿਨ੍ਹਾਂ ਤੋਂ ਨਿੱਜੀ ਤੌਰ `ਤੇ ਭਾਸ਼ਾਈ ਸਰਵੇਖਣ ਦੌਰਾਨ ਖੋਜ ਸਮੱਗਰੀ ਪ੍ਰਾਪਤ ਕੀਤੀ ਹੈ।

ਕੁਲਦੀਪ ਕੌਰ

# ਤਤਕਰਾ

5.2.1.1 ਨਾਂਵ ਵਾਕੰਸ਼

5.2.1.2 ਨਾਂਵ

5.2.1.3 ਨਾਂਵ+ਸਬੰਧਕ

5.2.1.4  ਨਾਂਵ+ਸਬੰਧਕ+ਦਬਾਵਾਚੀ

5.2.1.5 ਨਾਂਵ+ਸਬੰਧਕ+ਵਿਸ਼ੇਸ਼ਣ+ਨਾਂਵ

5.2.1.6 ਸੰਖਿਆ+ਨਾਂਵ+ਸਬੰਧਕ

5.2.1.7 ਕਿਰਿਆ ਵਿਸ਼ੇਸ਼ਣ+ਨਾਂਵ+ਸਬੰਧਕ+ਸੰਖਿਆ+ਨਾਂਵ

5.2.1.8 ਕਿਰਿਆ ਵਿਸ਼ੇਸ਼ਣ+ਨਾਂਵ+ਨਾਂਵ+ਸਬੰਧਕ+ਕਿਰਿਆ ਵਿਸ਼ੇਸ਼ਣ

5.2.1.9 ਨਾਂਵ+ਕਿਰਿਆ ਵਿਸ਼ੇਸ਼ਣ+ਵਿਸ਼ੇਸ਼ਣ+ਨਾਂਵ+ਨਾਂਵ+ਸਬੰਧਕ+ਕਿਰਿਆ ਵਿਸ਼ੇਸ਼ਣ

5.2.2 ਕਿਰਿਆ ਦੇ ਵਧਾਵੇਂ

5.2.2.1 ਮੁੱਖ ਕਿਰਿਆ

5.2.2.2 ਮੁੱਖ ਕਿਰਿਆ+ਸਹਾਇਕ ਕਿਰਿਆ

5.2.2.3 ਮੁੱਖ ਕਿਰਿਆ+ਮੁੱਢਲੀ ਸੰਚਾਲਕ ਕਿਰਿਆ

5.2.2.4 ਮੁੱਖ ਕਿਰਿਆ+ਗਤੀਵਾਚਕ ਸੰਚਾਲਕ ਕਿਰਿਆ

5.2.2.5 ਮੁੱਖ ਕਿਰਿਆ+ਮੁੱਢਲੀ ਸੰਚਾਲਕ ਕਿਰਿਆ+ਸਹਾਇਕ ਕਿਰਿਆ

5.2.2.6 ਮੁੱਖ ਕਿਰਿਆ+ਕਰਮਣੀ ਸੰਚਾਲਕ ਕਿਰਿਆ+ਸਹਾਇਕ ਕਿਰਿਆ

5.2.2.7 ਮੁੱਖ ਕਿਰਿਆ+ਮੁੱਢਲੀ ਸੰਚਾਲਕ ਕਿਰਿਆ+ਗਤੀਵਾਚਕ ਸੰਚਾਲਕ ਕਿਰਿਆ+ਸਹਾਇਕ ਕਿਰਿਆ

5.2.2.8 ਮੁੱਖ ਕਿਰਿਆ+ਕਰਮਣੀਵਾਚਕ ਸੰਚਾਲਕ ਕਿਰਿਆ+ਸੰਭਾਵੀ ਸੰਚਾਲਕ ਕਿਰਿਆ+ਸਹਾਇਕ ਕਿਰਿਆ

5.2.2.9 ਮੁੱਖ ਕਿਰਿਆ+ਮੁੱਢਲੀ ਸੰਚਾਲਕ ਕਿਰਿਆ+ਸੰਭਾਵੀ ਸੰਚਾਲਕ ਕਿਰਿਆ+ਸਹਾਇਕ ਕਿਰਿਆ

5.3.1 ਸਾਧਾਰਨ ਵਾਕ ਬਣਤਰ ਦੇ ਆਧਾਰ ’ਤੇ

5.3.1.1 ਵਿਸ਼ਾ+ਅਕਰਮਕ ਕਿਰਿਆ

5.3.1.2 ਵਿਸ਼ਾ+ਪੂਰਕ+ਅਕਰਮਕ ਕਿਰਿਆ

5.3.1.3 ਵਿਸ਼ਾ+ਵਿਧੇਈ  ਵਿਸ਼ੇਸ਼ਣ+ਅਕਰਮਕ ਕਿਰਿਆ

5.3.1.4 ਵਿਸ਼ਾ+ਕਿਰਿਆ ਵਿਸ਼ੇਸ਼ਣ+ਅਕਰਮਕ ਕਿਰਿਆ

5.3.1.5 ਵਿਸ਼ਾ+ਸਬੰਧਕ+ਕਰਮ+ਸਧਾਰਨ ਸਕਰਮਕ ਕਿਰਿਆ

5.3.1.6 ਵਿਸ਼ਾ+ਸੰਬੰਧਕ+ ਕਰਮ+ਸੰਬੰਧਕ+ਸਧਾਰਨ ਸਕਰਮਕ ਕਿਰਿਆ

5.3.1.7 ਕਰਮ ਨਾਂਵ ਵਾਕੰਸ਼+ ਕਿਰਿਆ ਵਾਕੰਸ਼

5.3.1.8 ਵਿਸ਼ਾ+ਸਬੰਧਕੀ ਵਾਕੰਸ਼+ਕਿਰਿਆ

5.3.1.9 ਵਿਸ਼ਾ+ਕਰਮ+ਸਧਾਰਨ ਸਕਰਮਕ ਕਿਰਿਆ

5.3.1.10 ਵਿਸ਼ਾ+ਸੰਬੰਧਕ+ਅਪ੍ਰਧਾਨ ਕਰਮ+ਸੰਬੰਧਕ+ ਪ੍ਰਧਾਨ ਕਰਮ+ਦੋਹਰੀ ਸਕਰਮਕ ਕਿਰਿਆ